( ੪੩ )

# ਯਾਦਗਾਰ

ਤੇਜਾ ਸਿੰਘ "ਸਾਬਰ"

ਪ੍ਰਕਾਸ਼ਕ

ਲਾਹੌਰ ਬੁਕ ਸ਼ਾਪ

੩੦, ਨਿਸਬਤ ਰੋਡ] ਲਾਹੌਰ [ਮੋਹਣ ਲਾਲ ਰੋਡ

-ਅਤੇ-

ਸ਼ਹੀਦ ਮਾਰਕੀਟ, ਅੰਮ੍ਰਿਤਸਰ

ਪੂਜਯ ਪਿਆਰੇ

ਸ: ਕ੍ਰਿਪਾਲ ਸਿੰਘ ਜੀ ਮਜੀਠੀਆ (ਸੁਰਗਵਾਸੀ)

ਸਪੁਤ੍ਰ ਸਰ ਸੁੰਦਰ ਸਿੰਘ ਜੀ ਮਜੀਠਾ ਦੀ

ਉਸ ਯਾਦ ਦੇ ਹੱਥਾਂ ਵਿਚ

ਜੋ ਬੜੇ ਥੋੜ੍ਹੇ ਸਮੇਂ ਵਿਚ

ਕਈ ਦਿਲਾਂ ਨੂੰ ਸੌਂਪ ਦਿਤੀ ਗ਼ਈ ਏ,

ਇਹ ਤੁਛ ਭੇਟਾ

"ਯਾਦਗਾਰ"

# ਧੰਨਵਾਦ

ਆਪਣੇ ਛੋਟੇ ਵੀਰੇ ਸ: ਕਲਿਆਣ ਸਿੰਘ ਭਾਟੀਆ ਦਾ
ਜਿਹੜਾ ਕਈ ਵਾਰੀ ਮੇਰੇ ਹਨੇਰੇ ਜੀਵਨ ਨੂੰ
ਸੁਨਹਿਰੀ ਕਿਰਨ ਬਣ ਕੇ
ਰੌਸ਼ਨ ਕਰਦਾ ਹੈ

# ਅੰਦਰਲੀ ਤਸਵੀਰ

# ਕਵਿਤਾ ਕਹਾਣੀ

ਕਦੀ ਕਦੀ ਕਈ ਇਕ ਪੜਚੋਲੀਏ ਸੱਜਣ ਜਾਂ ਮੇਰੇ ਗੁਝੇ ਕਦਰਦਾਨ ਮੈਨੂੰ ਕਹਿੰਦੇ ਹਨ ਕਿ ਤੂੰ ਆਪਣੇ ਜੀਵਨ ਬਾਰੇ ਸਾਨੂੰ ਦਸ ਕਿ ਤੂੰ ਕਿਥੇ ਤੇ ਕਦੋਂ ਇਸ ਦੁਨੀਆ ਵਿਚ ਆਇਆ ਏਂ ? ਮੈਂ ਉਦੋਂ ਇਸ ਤਰ੍ਹਾਂ ਸੋਚਾਂ ਵਿਚ ਪੈ ਜਾਂਦਾ ਹਾਂ, ਜਿਵੇਂ ਉਸਤਾਦ ਸਾਹ੍ਮਣੇ ਨਾ ਕੁਝ ਦਸ ਸਕਣ ਵਾਲਾ ਵਿਦਿਆਰਥੀ। ਕਿਉਂਕਿ ਮੇਰੇ ਮਾਤਾ ਪਿਤਾ ਇਕ ਪੇਂਡੂ, ਤੇ ਉਨ੍ਹਾਂ ਨੂੰ ਪਈ ਵੀ ਕੀ ਸੀ, ਕਿਉਂ ਜੋ ਉਨ੍ਹਾਂ ਨੇ ਤਾਂ ਮੇਰੀ ਜ਼ਿੰਦਗੀ ਦਾ ਬੀਮਾ ਕਰਵਾਣਾ ਸੀ ਤੇ ਨਾਂ ਉਨ੍ਹਾਂ ਨੇ ਪੰਡਤਾਂ ਕੋਲੋਂ ਪਤਰੀਆਂ ਕਢਵਾ ਕੇ ਪੁਛਣਾ ਸੀ ਕਿ ਵੇਖੋ ਖਾਂ ਇਹ ਪੁਤਰ ਗੋਪੀ ਚੰਦ ਰਾਜਾ ਏ ਕਿ ਪੂਰਨ ? ਜਾਂ ਉਨ੍ਹਾਂ ਨੂੰ ਜਨਮ ਤਾਰੀਖ ਦੀ ਉਸ ਦਿਨ ਲੋੜ ਜਾਪੀ, ਜਿਸ ਦਿਨ ਮੈਨੂੰ ਪੜ੍ਹਨੇ ਪਾਇਆ। ਉਨ੍ਹਾਂ ਸਕੂਲ ਵਾਲਿਆਂ ਨੂੰ ਦਸਿਆ ੧੬ ਮਾਰਚ ੧੯੦੭ ਈਸਵੀ, ਤੇ ਜਨਮ ਲੀਤਾ ਲਾਇਲਪੁਰੋਂ ਕੋਈ ਚਾਰ

ਮੀਲ ਪਰਬਤ ਵਾਲੇ ਪਾਸੇ ਚਕ ਨੰ: ੧੨੦, ਝੰਗ ਬਰਾਂਚ (ਨਾਨਕ ਪੁਰਾ) ਤੇ ਪਿਤਾ ਜੀ ਨੇ ਆਪਣਾ ਨਾਂ ਦਸਿਆ ਨਾਨਕ ਸਿੰਘ।

ਤੇ ਇਹ ਗੱਲ ਜਿਹੜੀ ਮੈਂ ਛੇੜਣ ਲਗਾਂ ਉਦੋਂ ਕੀ ਤਾਰੀਖ਼ ਸੀ, ਜਾਂ ਕੀ ਸੰਮਤ ਸੀ? ਇਹ ਨਾ ਮੈਨੂੰ ਯਾਦ ਏ ਤੇ ਨਾ ਮੈਨੂੰ ਪਤਾ ਸੀ, ਕਿਉਂ ਜੋ ਉਦੋਂ ਮੈਂ ਹਰ ਗਲੇ 'ਰੱਬ ਈ ਰੱਬ' ਸਾਂ।

ਸਾਡੇ ਪਿੰਡ ਵਿਚ ਹੋਰ ਰੁਖ ਦੇ 'ਪਰਛਾਵੇਂ' ਦਾ ਤੇ ਨਾਂ ਨਹੀਂ, ਹਾਂ ਪਹਾੜ ਵਾਲੇ ਪਾਸੇ ਪਿੰਡੋਂ ਬਾਹਰ ਇਕ ਦੋ ਕਿਕਰਾਂ ਦੇ ਰੁਖ ਨੇ। ਉਥੇ ਜੇਠ ਹਾੜ ਦੇ ਦਿਨਾਂ ਵਿਚ ਸਾਡੇ ਪਿੰਡ ਦਾ ਭਾਈ ਅਕਸਰ ਹੇਕ ਲਾ ਕੇ ਕੋਈ ਨਾ ਕੋਈ ਕਿਤਾਬ ਪੜ੍ਹਦਾ ਹੋਂਦਾ ਸੀ। ਮੈਂ ਕਿਸੇ ਨਾ ਕਿਸੇ ਯਤਨ ਨਾਲ ਉਥੇ ਪਹੁੰਚ ਹੀ ਜਾਣਾ ਕਰਨਾ ਤੇ ਬੜੇ ਸਵਾਦ ਲੈ ਲੈ ਕੇ ਭਾਈ ਹੋਰਾਂ ਦੀਆਂ ਪੋਥੀਆਂ ਸੁਣਨੀਆਂ। ਇਕ ਦਿਨ ਮੇਰਾ ਯਾਰ ਭਰਾਤਾ (ਅਜ ਕਲ੍ਹ ਤੇ ਸ: ਭਗਤ ਸਿੰਘ ਏ) ਮੈਨੂੰ ਕਹਿਣ ਲਗਾ, "ਵੇਖਿਆ ਈ, ਸਾਡੇ ਪਿੰਡ ਦਾ ਭਾਈ ਜੀ ਕਿਡਾ ਸਿਆਣਾ ਏ, ਕਿੰਨੀਆਂ ਜੋੜ ਜੋੜ ਕੇ ਪੋਥੀਆਂ ਸੁਣਾਂਦਾ ਏ।" ਮੈਂ ਉਸ ਦੀ ਗੱਲ ਨੂੰ ਰੱਦ ਕਰਦਿਆਂ ਹੋਇਆਂ ਕਿਹਾ, "ਨਹੀਂ ਓ ਨਹੀਂ, ਇਹ ਕਿੱਸੇ ਪੋਥੀਆਂ ਰੱਬ ਬਣਾਂਦਾ ਏ, ਰੱਬ; ਜੇ ਬੰਦੇ ਬਣਾ ਸਕਣ ਤੇ ਮੇਰੇ ਭਾਈਆ ਜੀ ਨਾ ਬਣਾ ਲੈਣ, ਹਾਲਾਂਕਿ ਉਹ ਲੰਡੇ ਵੀ ਪੜ੍ਹੇ ਹੋਏ ਨੇ ਤੇ ਗੁਰਮੁਖੀ ਦੀਆਂ ਪੋਥੀਆਂ ਵੀ ਉਠਾ ਲੈਂਦੇ ਨੇ!" — ਖ਼ੈਰ ਗੱਲ ਆਈ-ਗਈ।

ਉਨ੍ਹਾਂ ਦਿਨਾਂ ਵਿਚ ਮੈਂ ਨਾਲ ਦੇ ਇਕ ਦੁਆਬੀਆਂ ਦੇ ਪਿੰਡ 'ਸਮਾਨੇ' ਵਿਚ ਪੜ੍ਹਦਾ ਹੁੰਦਾ ਸਾਂ। ਇਕ ਦਿਨ ਉਥੇ ਉਸੇ ਪਿੰਡ ਦਾ ਮੇਰਾ ਇਕ ਯਾਰ ਮੈਨੂੰ ਟਪਦਿਆਂ ਟਪਦਿਆਂ ਕਹਿਣ ਲਗਾ,

ਓ ਤੇਜੇ, ਓ ਤੇਜੇ।' ਮੈਂ ਕਿਹਾ, 'ਕਿਉਂ ਕੀ ਗੱਲ ਏ ?' ਉਹ ਬੜੇ ਪਚਾਕੇ ਲਾ ਕੇ ਕਹਿਣ ਲਗਾ :

"ਸਾਡੇ ਪਿੰਡ ਇਕ ਦੇਸੂ ਕਬੀਸਰ (ਕਵੀਸ਼ਰ) ਆਇਆ ਹੋਇਆ ਏ, ਰਾਤ ਸਾਲੇ ਨੇ ਉਹ ਕਬੀਸਰੀ ਬਨਾਈ, ਉਹ ਕਬੀਸਰੀ ਬਨਾਈ ਕਿ ਹੱਦ ਹੋ ਗਈ !" ਤੇ ਮੈਂ ਕਿਹਾ ਫੇਰ ਕੀ ਹੋਇਆ, ਸਾਡੇ ਪਿੰਡ ਦਾ ਤੂੰ ਭਾਈ ਨਹੀਂ ਸੁਣਿਆ ? ਉਹ ਪੈਂਦਿਆਂ ਕਹਿਣ ਲਗਾ, "ਉਹ ਬੋਲਦਾ ਹੋਊ ਦੂਜਿਆਂ ਦੀ ਕਬੀਸਰੀ, ਇਹ ਤਾਂ ਆਪ ਬਣਾਂਦੇ, ਆਪ; ਰਾਤ ਉਹਨੇ ਸਾਡੇ ਪਿੰਡ ਦੀ, ਸਾਡੇ ਲੰਬੜਾਂ ਦੀ ਉਹ ਕਬੀਸਰੀ ਜੋੜੀ ਏ ਕਿ ਬਾਹ ਬਾਹ (ਵਾਹ ਵਾਹ) ਕਿਆ ਕਹਿਣੇ ਉਸ ਸਾਲੇ ਕਬੀਸਰ ਦੇ !" ਇਹ ਉਸ ਦੀ ਗੱਲ ਮੈਂ ਜਿਉਂ ਜਿਉਂ ਸੁਣਦਾ ਜਾਂਦਾ ਸਾਂ, ਤਿਉਂ ਤਿਉਂ ਮੈਂ ਹੈਰਾਨ ਹੁੰਦਾ ਜਾਵਾਂ, ਕਿਉਂਕਿ ਮੇਰੇ ਭਾਣੇ ਤੇ ਕਿੱਸੇ-ਕਿਤਾਬਾਂ ਰੱਬ ਬਣਾਂਦਾ ਏ।

ਖ਼ੈਰ ਉਹਦੀ ਗੱਲ ਸੁਣ ਕੇ ਰੱਬ ਵਾਲਾ ਖ਼ਿਆਲ ਤੇ ਦਿਲੋਂ ਕਢਣਾ ਪਿਆ, ਪਰ ਸ਼ੱਕ ਦੂਰ ਕਰਨ ਵਾਸਤੇ ਮੈਂ ਸਵਾਲ ਕਰ ਦਿਤਾ ਕਿ "ਯਾਰ, ਉਹ ਕਵੀਸ਼ਰ ਬਣ ਕਿਵੇਂ ਗਿਆ ?" "ਲੈ ਕਬੀਸ਼ਰ ਬਣ ਕਿਦਾਂ ਗਿਆ ! ਉਸ ਤਾਂ ਸਾਨੂੰ ਰਾਤ ਆਪ ਦਸਿਆ ਕਿ :

ਭਗਤੀ ਦੇ ਬਿਨਾ ਨਾ ਥਿਆਬੇ (ਮਿਲੇ) ਰੱਬ ਜੀ,
ਪਿੰਗਲ ਬਗ਼ੈਰ ਨਾ ਜੀ ਆਏ ਕਬੀਸਰੀ।"

ਜਦੋਂ ਮੈਂ ਪਿੰਗਲ ਦੀ ਗੱਲ ਸੁਣੀ ਤੇ ਮੈਨੂੰ ਇੰਝ ਖ਼ੁਸ਼ੀ ਨੇ

ਝੁਣਝੁਣੀ ਦਿਤੀ, ਜਿਸ ਤਰ੍ਹਾਂ ਮਾਨੋਂ ਮੈਨੂੰ ਜੀਵਨ ਦਾ ਤੱਤ ਮਿਲ ਗਿਆ ਏ। ਮੈਂ ਦਿਲ ਵਿਚ ਫ਼ੈਸਲਾ ਕਰ ਲਿਆ ਕਿ ਬਸ ਹੁਣ ਮੈਂ ਕਵੀਸ਼ਰ ਬਣਿਆ ਕਿ ਬਣਿਆ। ਦੂਜੇ ਦਿਨ ਈ ਲਾਇਲਪੁਰ ਤੋਂ ਪਿੰਗਲ ਮੰਗਵਾ ਲਿਆ। ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਇਕ ਇਕ ਅੱਖਰ ਜੋੜ ਜੋੜ ਕੇ ਪੜ੍ਹ ਗਿਆ, ਪਰ ਪਿੜ ਪੱਲੇ ਕੱਖ ਵੀ ਨਾ ਪਿਆ। ਕਵਿਤਾ ਦੀ ਲਗਨ ਅੰਦਰੋ ਅੰਦਰੀ ਚੂੰਢੀਆਂ ਵਢਦੀ ਰਿਹਾ ਕਰੇ। ਲੱਖ ਇਟਨ-ਪਿਟਨ ਕਰਾਂ, ਪਰ ਇਕ ਅੱਖਰ ਦੇ ਨਾਲ ਦੂਜਾ ਅੱਖਰ ਨਾ ਜੁੜੇ।

ਕੁਝ ਦੇਰ ਬਾਅਦ ਦੀ ਗੱਲ ਏ, ਸਾਡੇ ਪਿੰਡ ਦਾ ਇਕ ਬਾਹਮਣ ਕੁਝ ਮੂੰਹ ਵਿਚ ਗੁਣ-ਗੁਣ ਪਿਆ ਕਰੇ। ਮੈਂ ਕਿਹਾ, "ਕਿਉਂ ਪੰਡਤ ਜੀ, ਰੱਬ ਨਾਲ ਗੱਲਾਂ ਪਏ ਕਰਦੇ ਓ?" ਕਹਿਣ ਲਗਾ, "ਨਹੀਂ, ਸ਼ਾਇਰੀ ਪਿਆ ਜੋੜਨਾ ਵਾਂ।" ਮੈਂ ਕਿਹਾ, ਹਲਾ ਜੀ, ਫੇਰ ਮੈਨੂੰ ਵੀ ਕੁਝ ਸੁਣਾਓ। ਉਸ ਨੇ ਮੈਨੂੰ ਇਕ ਦੋ ਬੈਂਤ ਸੁਣਾਏ। ਮੈਂ ਕਿਹਾ, ਨਾਂ ਤੇ ਤੇਰਾ 'ਬੂਹਾ ਦਿੱਤਾ' ਏ, ਉਹ ਕਿਧਰੇ ਨਹੀਂ ਆਇਆ? ਕਹਿਣ ਲਗਾ, "ਸ਼ਾਇਰ ਜਦੋਂ ਬਣ ਜਾਈਦਾ ਏ, ਓਦੋਂ ਨਾਂ ਨਹੀਂ, ਤਖੱਲਸ ਸ਼ਾਇਰ ਦਾ ਨਾਂ ਹੋ ਜਾਂਦਾ ਏ ਤੇ ਮੇਰਾ ਤਖੱਲਸ ਏ 'ਸਾਦਕ'।" ਮੈਂ ਕਿਹਾ, ਤੇ ਫਿਰ ਮੇਰਾ ਵੀ ਕੋਈ ਤਖੱਲਸ ਰਖ। ਮੈਨੂੰ ਹੱਸ ਕੇ, ਜਿਵੇਂ ਕਿਸੇ ਬਾਲ ਨੂੰ ਵਰਚਾਈਦਾ ਏ, ਕਹਿਣ ਲਗਾ, "ਅਛਾ, ਮੇਰਾ ਤਖੱਲਸ ਏ 'ਸਾਦਿਕ' ਤੇ ਤੂੰ ਰਖ ਲੈ 'ਸਾਬਰ'।" ਮੈਂ ਇਹ ਸੁਣ ਕੇ ਇੰਝ ਖ਼ੁਸ਼ ਹੋਇਆ ਜਿਵੇਂ ਤੀਜੀ ਪੜ੍ਹਦਾ ਬਾਲ ਚੌਥੀ ਜਮਾਤ ਵਿਚ ਬਿਠਾ ਦਿਤਾ ਜਾਵੇ ਤੇ ਖ਼ੁਸ਼ ਹੋਂਦਾ ਏ।

ਜ਼ਮਾਨਾ ਗੁਜ਼ਰ ਗਿਆ। ਮੇਥੋਂ ਗੱਲ ਨਾਲ ਦੂਜੀ ਗੱਲ ਨਾ ਜੁੜੀ। ਸ਼ਾਇਰੀ ਮੇਰੇ ਬਚਪਨ ਦੇ ਭੋਲੇ-ਪਣ ਤੇ ਹਸਦੀ ਹੀ ਰਹੀ।

ਵਕਤ ਗੁਜ਼ਰਦਾ ਗਿਆ। ਸਰੀਰ ਦੇ ਹੋਰ ਅੰਗ ਜਿਉਂ ਜਿਉਂ ਵਧਣ ਫੁਲਣ ਲਗੇ, ਸ਼ਾਇਰੀ ਦਾ ਸ਼ੌਕ ਵੀ ਵਧਦਾ ਗਿਆ।

ਮੈਂ ਪਿੰਡ ਦੇ ਸਕੂਲ ਵਿਚੋਂ ਉਠ ਕੇ ਲਾਇਲਪੁਰ ਸ਼ਹਿਰ ਦੇ ਖ਼ਾਲਸਾ ਮਿਡਲ ਸਕੂਲ ਵਿਚ ਪੜ੍ਹਨੇ ਪੈ ਗਿਆ। ਉਨ੍ਹੀਂ ਦਿਨੀਂ ਹਿੰਦੁਸਤਾਨ ਵਿਚ ਰਾਜਸੀ ਲਹਿਰ ਜ਼ੋਰਾਂ ਤੇ ਸੀ, ਮਾਰਸ਼-ਲ-ਲਾ ਦਾ ਦੌਰ ਦੌਰਾ ਖ਼ਤਮ ਹੋ ਚੁਕਾ ਸੀ। ਮਹਾਤਮਾ ਗਾਂਧੀ ਦੀ ਸ਼ਖ਼-ਸੀਅਤ ਨੂੰ ਚਾਰ ਚੰਨ ਲਗ ਰਹੇ ਸਨ ਤੇ ਅਕਾਲੀ ਲਹਿਰ ਸਿਰ ਕਢ ਰਹੀ ਸੀ। ਕਾਮਾ ਗਾਟਾ ਮਾਰੂ ਦੇ ਜਹਾਜ਼ ਵਾਲੇ ਹਾਦਸੇ ਨੇ ਬਾਬਾ ਗੁਰਦਿਤ ਸਿੰਘ ਨੂੰ ਵੀ ਮੈਦਾਨ ਵਿਚ ਲੈ ਆਂਦਾ ਹੋਇਆ ਸੀ। ਗਿਆਨੀ ਹੀਰਾ ਸਿੰਘ 'ਦਰਦ', ਸ: ਗੁਰਮੁਖ ਸਿੰਘ ਜੀ 'ਮੁਸਾਫ਼ਰ', ਪੰਜਾਬੀ ਕਵਿਤਾ ਰਾਹੀਂ ਸਿਖ ਜਨਤਾ ਵਿਚ ਹਲੂਣੇ ਦੇ ਰਹੇ ਸਨ। ਉਨ੍ਹੀਂ ਦਿਨੀਂ ਹੀ ਬਾਬਾ ਖੜਕ ਸਿੰਘ ਜੀ ਡੇਹਰਾ ਗ਼ਾਜ਼ੀ ਖ਼ਾਂ ਦੀ ਜੇਲ੍ਹ ਵਿਚੋਂ ਰਿਹਾ ਹੋ ਕੇ ਬਾਹਰ ਆਏ ਸਨ। ਥਾਂ ਥਾਂ ਤੇ ਉਨ੍ਹਾਂ ਨੂੰ ਵਧਾਈ ਦੇਣ ਵਜੋਂ ਦੀਵਾਨ ਸਜਾਏ ਗਏ ਤੇ ਓਸੇ ਸਿਲਸਲੇ ਵਿਚ ਲਾਇਲਪੁਰ ਇਕ ਬੜਾ ਭਾਰੀ ਇਨਾਮੀ ਕਵੀ ਦਰਬਾਰ ਰਖਿਆ ਗਿਆ। ਮੇਰੇ ਲਈ ਉਹ ਪਹਿਲਾ ਦਿਨ ਸੀ, ਜਿਸ ਦਿਨ ਮੈਂ ਉਨ੍ਹਾਂ 'ਰੱਬ ਸਾਹਿਬਾਂ' ਨੂੰ ਦੇਖਣਾ ਸੀ, ਜੋ ਕਵਿਤਾ ਵਿਚ ਪੋਥੀਆਂ ਲਿਖਦੇ ਹਨ। ਮੈਂ ਬੜੇ ਚਾਹ ਨਾਲ ਟਿਕਟ ਲੈ ਕੇ

ਕਵੀ ਦਰਬਾਰ ਵਿਚ ਪਹੁੰਚਾ। ਕਵਿਤਾਵਾਂ ਕਈਆਂ ਨੇ ਕਹੀਆਂ, ਪਰ ਮੈਨੂੰ ਸ: ਵਿਧਾਤਾ ਸਿੰਘ ਜੀ 'ਤੀਰ' ਦਾ ਨਾਮ ਤਾਂ ਚੰਗੀ ਤਰ੍ਹਾਂ ਯਾਦ ਰਿਹਾ, ਕਿਉਂ ਜੋ ਇਕ ਤੇ ਇਨ੍ਹਾਂ ਦੀ ਕਵਿਤਾ ਨੇ ਮੇਰੇ ਦਿਲ ਵਿਚ ਕੁਝ ਕੁਝ ਕੀਤਾ ਤੇ ਦੂਸਰੇ ਇਹ ਪਹਿਲੇ ਦਰਜੇ ਤੇ ਰਹੇ ਤੇ ਇਨ੍ਹਾਂ ਨੂੰ ਚਾਲ੍ਹੀ ਰੁਪੈ ਇਨਾਮ ਵੀ ਮਿਲਿਆ।

ਅਗੇ ਤੇ ਮੈਨੂੰ ਸ਼ਾਇਰੀ ਏਸ ਕਰ ਕੇ ਚੰਗੀ ਲਗਦੀ ਸੀ ਕਿ ਇਸ ਨੂੰ ਪੜ੍ਹੀਏ ਤੇ ਬੜਾ ਸਰੂਰ ਆਉਂਦਾ ਏ। ਹੁਣ ਮੈਨੂੰ ਏਸ ਕਰ ਕੇ ਹੋਰ ਵੀ ਚੰਗੀ ਲਗਣ ਲਗ ਪਈ ਕਿ ਪੈਸੇ ਵੀ ਬੜੇ ਖਟਾਂਦੀ ਏ।

ਕੁਝ ਦੇਰ ਬਾਅਦ ਅਕਾਲੀ ਲਹਿਰ ਹੋਰ ਵੀ ਜ਼ੋਰਾਂ ਤੇ ਹੋ ਗਈ। ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਨੇ ਹਰ ਸਿਖ ਬੱਚੇ-ਬੁੱਢੇ ਤਕ ਹਲੂਣਾ ਦੇ ਦਿਤਾ ਸੀ। ਗੁਰੂ ਕੇ ਬਾਗ਼ ਵਿਚ ਜਥੇ ਤੇ ਜਥੇ ਮਾਰ-ਕੁਟਾਈ ਖਾਂਦੇ ਤੇ ਕੈਦ ਪਏ ਹੁੰਦੇ ਸਨ। ਮੇਰਾ ਜੀ ਵੀ ਭੜਕ ਉਠਿਆ, ਤੇ ਅਲੂਈਂ ਉਮਰੇ ਹੀ ਗੁਰੂ ਕੇ ਬਾਗ਼ ਜਾ ਕੈਦ ਹੋਇਆ। ਭਾਵੇਂ ਓਦੋਂ ਜੱਜ ਬੱਚਿਆਂ ਤੇ ਬੁੱਢਿਆਂ ਨੂੰ ਬਰੀ ਕਰ ਦੇਂਦਾ ਸੀ, ਪਰ ਮੇਰਾ ਕੱਦ-ਕਾਠ ਚੰਗਾ ਹੋਣ ਕਰ ਕੇ ਇਕ ਸਾਲ ਲਈ ਲਾਹੌਰ ਬੋਸਟਲ ਜੇਲ੍ਹ ਵਿਚ ਮੈਨੂੰ ਭੇਜ ਦਿਤਾ ਗਿਆ। ਭਾਵੇਂ ਸ਼ਾਇਰੀ ਦਾ ਸ਼ੌਕ ਮੇਰੀ ਰਗ ਰਗ ਵਿਚ ਰਚ ਚੁਕਾ ਸੀ, ਪਰ ਸ਼ੇਅਰ ਜੋੜਨ ਵਿਚ ਅਜੇ ਵੀ ਮੈਂ ਕਾਮਯਾਬ ਨਾ ਹੋਇਆ ਤੇ ਓਹੋ ਤੇਜਾ ਸਿੰਘ ਦਾ ਤੇਜਾ ਸਿੰਘ ਈ ਰਿਹਾ।

ਦੋ ਮਹੀਨੇ ਕੈਦ ਕਟਣ ਤੋਂ ਬਾਅਦ ਲਾਰਡ ਰੀਡੰਗ ਜੇਲ੍ਹ

ਦਾ ਮੁਆਇਨਾ ਕਰਨ ਆਇਆ ਤੇ ਮੈਨੂੰ ਹੋਰ ਬੱਚਿਆਂ-ਬੁੱਢਿਆਂ ਨਾਲ ਰਿਹਾ ਕਰ ਦਿਤਾ ਗਿਆ।

ਜੇਲ੍ਹੋਂ ਸਿੱਧਾ ਮੈਂ ਘਰ ਆਇਆ। ਮੈਨੂੰ ਪਤਾ ਲਗਾ ਕਿ ਸਾਡੇ ਪਿੰਡ ਦੇ ਕੋਈ ਸਤ ਅਠ ਮੀਲ ਦੇ ਫ਼ਾਸਲੇ ਪਿੰਡ ਘਿਆਲੇ ਵਿਚ ਇਕ ਬੜੀ ਭਾਰੀ ਰਾਜਸੀ ਕਾਨਫ਼ਰੰਸ ਹੋ ਰਹੀ ਹੈ ਤੇ ਓਥੇ ਉਨ੍ਹਾਂ ਕਵੀ ਦਰਬਾਰ ਵੀ ਰਖਿਆ ਏ। ਕਵੀ ਦਰਬਾਰ ਦਾ ਮੈਂ ਇਸ਼ਤਿਹਾਰ ਪੜ੍ਹਿਆ। ਕਵਿਤਾ ਲਈ ਮਜ਼ਮੂਨ ਸਨ 'ਕਿਰਤੀ-ਕਿਸਾਨ' ਤੇ 'ਗ਼ੁਲਾਮੀ-ਆਜ਼ਾਦੀ'। ਮੈਂ ਲਗ ਪਿਆ ਮਗ਼ਜ਼ ਮਾਰਨ, ਜਕੋ-ਧੋੜਿਆਂ ਮਗਰੋਂ ਕੁਝ ਝਰੀਟਾਂ ਖਿਚੀਆਂ। ਕਵੀ ਦਰਬਾਰ ਵਾਲੇ ਦਿਨ ਮੈਂ ਕਾਨਫ਼ਰੰਸ ਤੇ ਪਹੁੰਚ ਗਿਆ। ਉਥੇ ਬਾਬੂ ਫ਼ੀਰੋਜ਼ ਦੀਨ ਸ਼ਰਫ਼, ਸ: ਵਿਧਾਤਾ ਸਿੰਘ ਜੀ ਤੀਰ, ਉਸਤਾਦ 'ਗਾਮ' ਤੇ ਅੰਮ੍ਰਿਤਸਰ ਦੇ ਬਜ਼ੁਰਗ ਸ਼ਾਇਰ ਬਾਬੂ ਕਰਮ ਜੀ ਵੀ ਪਹੁੰਚ ਗਏ। ਮੈਂ ਇਨ੍ਹਾਂ ਵਲ ਕੰਨ-ਅਖੀਆਂ ਨਾਲ ਇੰਞ ਵੇਖਾਂ, ਜਿਵੇਂ ਮਾਰਸ਼-ਲ-ਲਾ ਦੇ ਦਿਨਾਂ ਵਿਚ ਸਾਹਬਾਂ ਵਲ ਪੇਂਡੂ। ਆਖ਼ਰ ਬਾਬੂ 'ਕਰਮ' ਦੀ ਸਿਆਣੀ ਨਜ਼ਰ ਨੇ ਤਾੜ ਹੀ ਲਿਆ। ਤੇ ਮੈਨੂੰ ਬੁਲਾ ਕੇ ਕਹਿਣ ਲਗੇ, "ਕਾਕਾ! ਜਾਪਦਾ ਏ ਤੂੰ ਵੀ ਸ਼ਾਇਰ ਏਂ!" ਮੈਂ ਤਰੇਲੋ ਤਰੇਲੀ ਇੰਞ ਹੋ ਗਿਆ ਮਾਨੋਂ ਚੋਰ ਸਨ੍ਹ ਤੇ ਫੜਿਆ ਗਿਆ। ਮੈਨੂੰ ਨਿਗਰਦਾ ਵੇਖ ਕੇ ਤੀਰ ਜੀ ਨੇ ਝਟ ਕਹਿ ਦਿਤਾ "ਜੀ ਅਸੀਂ ਇਹਨੂੰ ਨਜ਼ਮਾਂ ਸੁਣਾਨੇ ਆਂ।" ਖ਼ੈਰ ਉਨ੍ਹਾਂ ਦੇ ਪਿਆਰ-ਦਿਲਾਸੇ ਨੇ ਮੈਨੂੰ ਥਾਂ ਟਿਕਾਣੇ ਫਿਰ ਲੈ ਆਂਦਾ। ਮੈਂ ਆਪਣੀਆਂ ਨਜ਼ਮਾਂ ਉਨ੍ਹਾਂ ਅਗੇ ਰਖ ਦਿਤੀਆਂ। ਇਕ ਇਕ ਸ਼ੇਅਰ ਵਿਚ ਪਹਾੜ ਪਹਾੜ ਜੇਡਾ ਸੱਕਤਾ, ਕਾਫੀਏ-ਬੰਦੀ ਦੀ ਤੇ ਗੱਲ ਈ ਨਾ ਛੇੜੋ। ਬਾਬੂ ਕਰਮ ਜੀ ਕਹਿਣ ਲਗੇ,

"ਲੌ ਸ਼ਰਫ਼ ਜੀ, ਨਜ਼ਮਾਂ ਠੀਕ ਕਰੋ।" ਸ਼ਰਫ਼ ਜੀ ਨੇ ਬੜੇ ਅੰਦਾਜ਼ ਨਾਲ ਫੁਰਮਾਇਆ: "ਤੀਰ ਸਾਹਿਬ ਜੁ 'ਘੜੇ ਜੇਡੇ ਮੋਤੀ' ਇਨ੍ਹਾਂ ਦੇ ਕੋਲ ਨੇ, ਕਿਉਂ ਨਾ ਇਹ ਇਸ ਦੇ ਸਿਰ ਤੇ ਹੱਥ ਰਖਣ।" ਇਹ ਗੱਲ ਮੈਨੂੰ ਵੀ ਚੰਗੀ ਜਾਪੀ, ਕਿਉਂ ਜੋ ਤੀਰ ਜੀ ਉਨ੍ਹੀਂ ਦਿਨੀਂ ਮੇਰੇ ਪਿੰਡ ਦੇ ਨੇੜੇ ਹੀ ਰਹਿੰਦੇ ਹੁੰਦੇ ਸਨ।

ਨਜ਼ਮਾਂ ਸਾਰਿਆਂ ਰਲ ਕੇ ਠੀਕ ਕਰ ਦਿਤੀਆਂ। ਮੈਂ ਕਵੀ ਦਰਬਾਰ ਵਿਚ ਪੜ੍ਹੀ, ਮੈਨੂੰ ਪਤਾ ਨਹੀਂ ਓਦੋਂ ਕਵਿਤਾਵਾਂ ਮੈਂ ਕਿਵੇਂ ਪੜ੍ਹ ਗਿਆ, ਹਾਲਾਂਕਿ ਪੜ੍ਹਨ ਤੋਂ ਪਹਿਲਾਂ ਮੇਰਾ ਕਲੇਜਾ ਧੱਕ ਧੱਕ ਕਰਨ ਲਗ ਪੈਂਦਾ ਸੀ। ਕਹਿਣ ਵਾਲਿਆਂ ਕਿਹਾ ਕਿ ਨਜ਼ਮਾਂ ਚੰਗੀਆਂ ਪੜ੍ਹੀਆਂ ਗਈਆਂ ਨੇ। ਖ਼ੈਰ! ਇਸ ਦਾ ਸਬੂਤ ਇਹ ਮਿਲਿਆ ਕਿ ਹਫ਼ਤੇ ਬਾਅਦ ਗੋਜਰੇ ਕੋਲ ਹੋਰ ਇਕ ਕਾਨ-ਫ਼ਰੰਸ ਦੇ ਕਵੀ ਦਰਬਾਰ ਦੀ ਮੈਨੂੰ ਚਿਠੀ ਆ ਗਈ। ਉਹ ਚਿੱਠੀ ਕੀ ਸੀ, ਮਾਨੋਂ ਯੂਨੀਵਰਸਿਟੀ ਵਲੋਂ ਮੈਨੂੰ ਡਿਗਰੀ ਮਿਲ ਗਈ ਕਿ ਤੂੰ ਹੁਣ ਕਵੀ ਏਂ।

ਗੋਜਰੇ ਕਵੀ ਦਰਬਾਰ ਵਿਚ ਮੈਂ ਦੂਜੇ ਦਰਜੇ ਤੇ ਇਨਾਮ ਹਾਸਲ ਕਰ ਲਿਆ। ਬਸ ਫੇਰ ਕੀ ਸੀ, ਕਵਿਤਾ ਲਿਖਣ ਦਾ ਬਹਿਰ ਵੀ ਖੁਲ੍ਹ ਗਿਆ ਤੇ ਸ਼ੌਕ ਵੀ ਕਵੀ ਦਰਬਾਰਾਂ ਨੇ ਕਈ ਗੁਣਾਂ ਵਧਾ ਦਿਤਾ।

ਉਹ ਦਿਨ ਤੇ ਇਹ ਦਿਨ, ਪਤਾ ਨਹੀਂ ਕਿੰਨੀਆਂ ਕਵੀ ਦਰਬਾਰਾਂ ਲਈ ਕਵਿਤਾਵਾਂ ਲਿਖ ਚੁਕਾ ਹਾਂ ਤੇ ਕਿੰਨੇ ਕਵੀ ਦਰਬਾਰਾਂ ਦੀ ਰੌਣਕ ਮਾਣ ਚੁਕਾ ਹਾਂ।

ਪਹਿਲੋਂ ਪਹਿਲ ਮੈਂ ਵੀ ਉਨ੍ਹਾਂ ਹੀ ਕਵੀਆਂ ਦੀ ਲੀਹ ਤੇ ਟੁਰਿਆ, ਜਿਹੜੇ ਆਮ ਤੌਰ ਤੇ ਓਦੋਂ 'ਵਾਰਸ' ਬੈਂਤ ਦੀ ਲੀਹ ਤੇ ਚਲ ਰਹੇ ਸਨ, ਪਰ ਮੈਨੂੰ ਉਹ ਚਾਲ੍ਹੀ ਸੰਨਾ ਰੰਗ ਪਸੰਦ ਨਾ ਆਇਆ। ਮੇਰੇ ਦਿਲ ਦਿਮਾਗ਼ ਨੇ ਕਵਿਤਾ ਲਈ ਇਹੋ ਜਿਹਾ ਰਸ ਹਾਸਲ ਕਰਨਾ ਚਾਹਿਆ, ਜਿਦ੍ਹੇ ਬਿਆਨ ਵਿਚ ਸਾਦਗੀ ਤੇ ਲਫ਼ਜ਼ਾਂ ਦੀ ਪੜ੍ਹਤ ਵਿਚ ਲੋਚ ਹੋਵੇ। ਮੈਂ ਇਸ ਰੰਗ ਦਾ ਤਜਰਬਾ ਕਰਨ ਲਈ ਪਹਿਲੇ ਪਹਿਲ ਬਰੈਡਲਾ ਹਾਲ ਲਾਹੌਰ ਵਿਚ ਆਪਣੀ ਨਜ਼ਮ 'ਪਰੇਮ' ਜੋ ਮੇਰੀ ਪੁਸਤਕ 'ਪਰਛਾਵੇਂ' ਵਿਚ ਛਪੀ ਏ, ਪੜ੍ਹੀ। ਉਸ ਦੇ ਪਹਿਲੇ ਸ਼ੇਅਰ ਕੁਝ ਇਸ ਤਰ੍ਹਾਂ ਨੇ:

ਮਾਹੀ ਦਿਲ ਜਾਨੀਆ, ਕੀ ਨੀ ਦਿਲ ਜਾਨੀਆਂ ?
ਵੇਖ ਕੁਰਲਾਨੀਆਂ, ਵਾਸਤੇ ਇਹ ਪਾਨੀਆਂ।
ਤਾਰੇ ਨੇ ਪਏ ਟੁਟਦੇ,
ਤੀਰ ਨੇ ਪਏ ਛੁਟਦੇ।

ਅਖਾਂ ਰਾਤ ਦਸਦੀ, ਅਹਿਣ ਪਈ ਏ ਵਸਦੀ।
ਤੀਰ ਪਈ ਏ ਕਸਦੀ, ਠੰਢ ਪਈ ਏ ਡਸਦੀ।
ਜਾਣ ਦਾ ਕੋਈ ਵੇਲਾ ਏ ?
ਬੜਾ ਈ ਕੁਵੇਲਾ ਏ।

ਜਦੋਂ ਇਹ ਨਜ਼ਮ ਪੜ੍ਹੀ ਗਈ, ਉਮੀਦ ਤੋਂ ਜ਼ਿਆਦਾ ਕੀ, ਸਲਾਹੀ ਹੀ ਬਹੁਤ ਗਈ। ਇਸ ਰੰਗ ਨੂੰ ਕਬੂਲਣ ਲਈ ਮੇਰਾ

ਦਿਲ ਵਧ ਗਿਆ। ਇਸ ਵਿਚ ਮੈਂ ਕਿੰਨਾ ਕਾਮਯਾਬ ਹੋਇਆ, ਉਹ ਮੇਰੀਆਂ ਨਜ਼ਮਾਂ : 'ਮਿੱਤ੍ਰ', 'ਮੈਂ ਜਾਣ ਨਹੀਂ ਦੇਣਾ', 'ਮਾਂ' ਆਦਿ ਜੋ 'ਪਰਛਾਵੇਂ' ਵਿਚ ਛਪੀਆਂ ਨੇ – ਗਵਾਹੀ ਦੇ ਸਕਦੀਆਂ ਹਨ।

ਉਸ ਤੋਂ ਬਾਅਦ ਮੈਨੂੰ ਗਰਾਮੋਫ਼ੋਨ ਦੇ ਗੀਤ ਲਿਖਣ ਦੀ ਚੇਟਕ ਸ: ਬੁਧ ਸਿੰਘ 'ਤਾਨ' ਦੀ ਸੰਗਤ ਨਾਲ ਲਗ ਗਈ। ਮੇਰੇ ਗੀਤਾਂ ਦੀ ਸਿਧੀ-ਸਾਦੀ ਜ਼ਬਾਨ ਨੇ ਕੋਲੰਬੀਆ ਕੰਪਨੀ ਵਾਲਿਆਂ ਨੂੰ ਪ੍ਰੇਰਨਾ ਕੀਤੀ ਤੇ ਉਨ੍ਹਾਂ ਮੈਨੂੰ ਗੀਤ ਲਿਖਣ ਲਈ ਉਚੇਚਾ ਪਰੇਰਿਆ। ਮੈਂ ਕੋਈ ਸੌ ਕੁ ਗੀਤ ਰੀਕਾਰਡ ਕਰਾਇਆ, ਪਰ ਇਸ ਲਾਈਨ ਵਿਚ ਮੇਰੀ ਸ਼ਾਇਰੀ ਨੇ ਵਕਤੀ ਵਾਹ ਵਾਹ ਤੇ ਬਾਜ਼ਾਰੀ-ਪਣ ਤੋਂ ਸਿਵਾ ਹੋਰ ਕੁਝ ਨਾ ਵੇਖਿਆ। ਇਸ ਲਈ ਇਸ ਤੋਂ ਕੰਨੀ ਹੀ ਕਤਰਾਣੀ ਪਈ।

ਮੈਨੂੰ ਕਵੀ ਦਰਬਾਰਾਂ ਵਿਚ ਕਵਿਤਾ ਪੜ੍ਹ ਕੇ ਖ਼ੁਸ਼ੀ ਹਾਸਲ ਹੋਂਦੀ ਏ, ਕਿਉਂ ਜੋ ਇਨ੍ਹਾਂ ਕਵੀ ਦਰਬਾਰਾਂ ਨੇ ਕਈ ਪੰਜਾਬੀ ਕਵੀ ਜ਼ਿੰਦਾ ਕੀਤੇ ਹਨ; ਜਿਹਾ ਕਿ ਨੰਦ ਲਾਲ ਜੀ ਨੂਰਪੁਰੀ, ਗੁਰਦਿਤ ਸਿੰਘ ਜੀ ਕੁੰਦਨ, ਸੁੰਦਰ ਦਾਸ ਆਸੀ, ਉਸਤਾਦ ਦਾਮਨ, ਬਚਨ, ਰਾਏ, ਬੇਕਲ, ਮਾਨ ਆਦਿ ਕਵੀ ਤੇ ਮੈਨੂੰ ਇਨ੍ਹਾਂ ਦਾ ਸਾਥੀ ਹੋਣ ਦਾ ਫ਼ਖ਼ਰ ਹਾਸਲ ਹੈ।

ਅਜ ਉਹ ਸੱਜਣ, ਜਿਹੜੇ ਇਹ ਕਹਿੰਦੇ ਨੇ ਕਿ 'ਕਵੀ ਦਰਬਾਰੀ ਸ਼ਾਇਰੀ ਵੀ ਕੋਈ ਸ਼ਾਇਰੀ ਏ !' ਮੈਨੂੰ ਸੁਣ ਕੇ ਅਫ਼ਸੋਸ ਹੋਂਦਾ ਏ। ਮੈਂ ਇਹ ਕਹਿਣੋਂ ਨਹੀਂ ਸੰਗਦਾ ਕਿ ਅਜ ਉਨ੍ਹਾਂ ਦੀ

ਕਿਤਾਬੀ ਸ਼ਾਇਰੀ ਨੂੰ ਕੋਈ ਪੁਛਦਾ ਨਾ, ਜੇ ਇਹ ਕਵੀ ਦਰਬਾਰੀ ਸ਼ਾਇਰ ਮੈਦਾਨ ਵਿਚ ਨਾ ਆਉਂਦੇ । ਮੈਨੂੰ ਯਾਦ ਏ ਇਕ ਵਾਰ ਮੈਂ ਤੇ ਪਰੋਫ਼ੈਸਰ ਮੋਹਣ ਸਿੰਘ ਜੀ 'ਮਾਹਿਰ' ਇਕੱਠੇ ਸ਼ਿਮਲੇ ਇਕ ਕਵੀ ਦਰਬਾਰ ਦੇ ਸਿਲਸਲੇ ਵਿਚ ਗਏ ਤੇ ਉਨ੍ਹਾਂ ਬੜੇ ਟੁਟੇ ਦਿਲ ਨਾਲ ਕਿਹਾ ਕਿ "ਦੇਖੋ ਜੀ ! 'ਸਾਵੇ ਪੱਤਰ' ਛਪਿਆਂ ਸਾਲ ਡੇਢ ਸਾਲ ਹੋਣ ਲਗਾ ਏ ਤੇ ਦੋ ਸੌ ਕਾਪੀ ਮੁਫ਼ਤ ਵੰਡ ਚੁਕਾਂ ਤੇ ਕੋਈ ਸੌ ਕਾਪੀ ਵੇਚ ਸਕਿਆਂ !" ਅੱਜ ਉਹੋ ਸਾਵੇ ਪੱਤਰ ਪੰਜਾਬੀ ਸਾਹਿਤ ਦੀ ਵਿਕਰੀ ਦੇ ਲਿਹਾਜ਼ ਨਾਲ ਪਹਿਲੀ ਸਫ ਤੇ ਨੇ – ਸਿਰਫ਼ ਕਵੀ ਦਰਬਾਰਾਂ ਦੇ ਸਰੋਤਿਆਂ ਦੇ ਵਧ ਰਹੇ ਸ਼ੌਕ ਸਦਕਾ ।

ਪੰਜਾਬ ਦੀ ਤੇ ਗੱਲ ਛਡੋ, ਦਿੱਲੀ, ਆਗਰਾ, ਸ਼ਿਮਲਾ, ਡਲਹੌਜ਼ੀ, ਜਗਾਧਰੀ (ਯੂ. ਪੀ.), ਪਿਸ਼ਾਵਰ, ਕੋਹਾਟ, ਹੋਤੀ (ਮਰਦਾਨ), ਕਰਾਚੀ ਆਦਿ ਤਕ ਮੈਨੂੰ ਪੰਜਾਬੀ ਬੋਲੀ ਦਾ ਜੋਬਨ ਕਵੀ ਦਰਬਾਰਾਂ, ਦੀਵਾਨਾਂ ਰਾਹੀਂ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ । ਜਿਸ ਵਕਤ ਪੰਜਾਬੀ ਸਾਹਿਤ ਨੂੰ ਇਸ ਤਰ੍ਹਾਂ ਪ੍ਰਫੁਲਤ ਹੋਂਦਾ ਵੇਖਦਾ ਹਾਂ ਤਾਂ ਮੈਨੂੰ ਆਪਣੀ ਸ਼ਾਇਰੀ ਪਿਆਰੀ ਲਗਣ ਲਗ ਪੈਂਦੀ ਹੈ ।

੧੯ ਅਗਸਤ ੧੯੪੩ ਨੂੰ ਜਦ ਮੈਂ ਕੋਇਟੇ ਇਕ ਸਾਲਾਨਾ ਦੀਵਾਨ ਦੇ ਸਿਲਸਲੇ ਵਿਚ ਹੁਕਮ ਦਾ ਬੱਧਾ ਪਹੁੰਚਾ, ਤਾਂ ਮੈਂ ਪੰਜਾਬੀ ਦਾ ਪਿਆਰ ਲੋਕਾਂ ਦੇ ਦਿਲਾਂ ਵਿਚ ਵੇਖ ਕੇ ਹੈਰਾਨ ਹੋ ਗਿਆ । ਕਈਆਂ ਦਾ ਕਹਿਣਾ ਸੀ ਕਿ ਅਸੀਂ ਕਵਿਤਾਵਾਂ ਦੇ ਵਕਤ ਬਾਹਜ਼ ਦਫਾ ਸਾਹਬ ਤੋਂ ਚੋਰੀ ਵੀ ਏਥੇ

ਪਹੁੰਚ ਜਾਂਦੇ ਹਾਂ। ਥੋੜੇ ਚਿਰ ਮਗਰੋਂ ਫੋਰਟ ਸੰਡੇ ਮਾਨ ਦੀ ਸੰਗਤ ਨੇ ਯਾਦ ਕੀਤਾ, ਓਥੇ ਵੀ ਪੰਜਾਬੀ-ਪਿਆਰ ਚੜ੍ਹਦੀਆਂ ਕਲਾਂ ਵਿਚ ਵੇਖਿਆ। ਬੜੀ ਕਾਮਯਾਬ ਪੰਜਾਬੀ ਲਾਇਬਰੇਰੀ ਤੇ ਬੜੇ ਪੰਜਾਬੀ ਦੇ ਸ਼ੌਕੀਨ ਵੇਖੇ।

ਮੇਰੀ ਪਹਿਲੀ ਕਿਤਾਬ 'ਪਰਛਾਵੇਂ' ਜਿਸ ਸ਼ੌਕ-ਨਾਲ ਪੰਜਾਬੀ ਪਿਆਰਿਆਂ ਨੇ ਕਬੂਲੀ ਏ, ਮੈਨੂੰ ਉਸ ਉਤੇ ਮਾਣ ਹੈ। ਅੱਜ ਉਹ ਦੋ ਸਾਲ ਦੇ ਅੰਦਰ ਅੰਦਰ ਤੀਜੇ ਐਡੀਸ਼ਨ ਵਿਚ ਛਪ ਰਹੀ ਹੈ ਤੇ 'ਛਣਕਾਰ' (ਉਰਦੂ ਅੱਖਰਾਂ ਵਿਚ) ਮੇਰੇ ਗੀਤ ਤੁਹਾਡੇ ਹਥਾਂ ਵਿਚ ਪਹੁੰਚ ਚੁਕੇ ਨੇ ਤੇ ਅਜ ਜੋ ਇਹ "ਯਾਦਗਾਰ" ਆਪ ਜੀ ਦੇ ਸਾਮ੍ਹਣੇ ਪੇਸ਼ ਕਰ ਰਿਹਾ ਹਾਂ, ਇਹ ਤੁਹਾਡੇ ਪਰੇਮ ਦਾ ਹੀ ਸਦਕਾ ਏ। ਪੂਰੀ ਆਸ ਹੈ ਕਿ ਆਪ ਇਸ ਨੂੰ ਵੀ ਪਰੇਮ ਨਾਲ ਕਬੂਲੋਗੇ।

ਲਾਇਲਪੁਰ
੨੮-੪-੪੪

ਤੇਜਾ ਸਿੰਘ "ਸਾਬਰ"

# ਯਾਦਗਾਰ

ਯਾਦ ਰਹਿੰਦੀ ਜਗ ਤੇ,
ਜੇਕਰ ਮੈਂ ਹੋਂਦਾ ਤਾਜਦਾਰ।
ਖ਼ੂਨ ਪੀ ਪੀ ਖ਼ੂਹ ਲਵਾਂਦਾ,
ਜੇ ਹੋਂਦਾ ਸਰਮਾਇਆਦਾਰ।
ਨਾ ਹਕੂਮਤ, ਨਾ ਹੈ ਦੌਲਤ,
ਦਿਲ ਹੀ ਬਸ ਦਿਲ ਏ।
ਹੰਝੂਆਂ ਵਿਚ ਸ਼ੇਅਰ ਡੁਬੇ,
ਸ਼ਾਇਰ ਦੀ ਏ ਯ'ਾਦਗਾਰ'।

'ਸਾਬਰ'

# ਯਾਦਗਾਰ

ਇਕ ਦਿਨ ਐਵੇਂ ਸਭਾਉਕੀ 'ਕੁਦਰਤ ਦੀ ਰਾਣੀ'
ਬੜਾ ਸੋਹਣਾ ਦਿਲ-ਖਿਚਵਾਂ ਦਰਬਾਰ ਲਵਾਇਆ।
ਤਾਣੀ ਚੰਨ ਨੇ ਚਾਨਣੀ ਚਾਂਦੀ ਤੋਂ ਚਿਟੀ,
ਰਿਸ਼ਮਾਂ ਦੇ ਨਾਲ ਚਾਨਣੀ ਨੂੰ ਖ਼ੂਬ ਸਮਾਇਆ।
ਸੁਤੇ 'ਹੁਸਨ' ਨੇ ਜਾਗ ਕੇ ਕੁਝ ਮਸਤੀ ਅੰਦਰ,
'ਸ਼ੀਸ਼ਾ' ਫੜ ਕੇ ਬਰਫ਼ ਦਾ ਜਾਂ ਜਲਵਾ ਪਾਇਆ।
ਹਸਿਆ 'ਇਸ਼ਕ' ਕੈਲਾਸ਼ ਦੀ ਚੋਟੀ ਦੇ ਉਤੋਂ,
ਹਸਦੇ ਹਸਦੇ ਫੁਲਾਂ ਦਾ ਇਕ 'ਬਾਗ਼' ਖਿੜਾਇਆ।
'ਧੂਫ' ਧੁਖਾਇਆ ਧੁੰਦ ਨੇ ਸੌਗੰਧੀ ਭਰਿਆ,
ਸੱਰਗੀ ਵੇਲੇ ਦੀ ਵਾ ਨੇ ਆ ਚੌਰ ਝੁਲਾਇਆ।
ਝਿਲਮਿਲ ਝਿਲਮਿਲ ਤਾਰਿਆਂ ਦਾ ਛੱਤਰ ਚੜ੍ਹਾ ਕੇ,
ਸੀਨੇ ਉਤੇ ਹਮਾਲੀਆ ਨੇ ਤਖ਼ਤ ਵਿਛਾਇਆ।

ਕੁਦਰਤ ਰਾਣੀ ਬੈਠ ਗਈ ਉਸ ਤਖ਼ਤ ਦੇ ਉਤੇ,
ਜੋਬਨ ਕਟਕਾਂ ਬਨ੍ਹ ਕੇ ਅਜ ਉਸ ਤੇ ਛਾਇਆ।
ਸਤਰੰਗੀ ਜਹੀ ਪੀਂਘ ਦੀ ਉਸ ਨੱਥਲੀ ਪਾਈ,
ਟਿਕਾ ਚੰਨ ਸੀ ਚੌਦਵੀਂ ਦਾ ਮਥੇ ਲਾਇਆ।
ਸਾਵੀ ਘਾਹ ਨੇ ਇਸ ਤਰ੍ਹਾਂ ਕੁਝ ਜਲਵਾ ਦਿਤਾ,
ਜਾਪੇ 'ਹਰੀ ਪਲੱਛ' ਦਾ ਹੈ ਸੂਟ ਸਵਾਇਆ।
ਚੁਨੀ ਕਾਲੀ ਮੁਖੜੇ ਤੇ ਏਦਾਂ ਫੱਬੇ,
ਜਾਪੇ ਫੁਲ ਗੁਲਾਬ ਤੇ ਹੈ ਰੁਖ ਦਾ ਸਾਇਆ।
ਕਾਂਟੇ ਦੋ ਬਲੌਰ ਦੇ ਕੰਨਾਂ ਵਿਚ ਤੱਕ ਕੇ,
'ਗੰਗਾ ਜਮਨਾ' ਵਗਦੀਆਂ ਦਾ ਚੇਤਾ ਆਇਆ।
ਰੰਗਲੀ ਮੇਂਹਦੀ ਵੇਖ ਕੇ ਹੱਥਾਂ ਦੇ ਉਤੇ,
ਜਾਪੇ ਲਾਲੀ ਫ਼ਜ਼ਰ ਦੀ ਹੈ ਰੰਗ ਚੜ੍ਹਾਇਆ।
ਕਾਲੀਆਂ ਕਾਲੀਆਂ ਲਿਟਾਂ ਦੇ ਵਿਚ ਮੁਖੜਾ ਗੋਰਾ,
ਫੱਬੇ ਪਿਆ ਇਸ ਤਰ੍ਹਾਂ ਅੱਜ ਦੂਣ ਸਵਾਇਆ।
ਜਾਪੇ ਕਾਲੀ ਰਾਤ ਨੇ ਕੋਈ ਸੁਫ਼ਨਾ ਤਕ ਕੇ,
'ਤਾਜ ਮਹੱਲ' ਨੂੰ ਗੋਦ ਦੇ ਹੈ ਵਿਚ ਸੁਆਇਆ।
'ਕੁਦਰਤ' ਦਾ ਅੱਜ ਵੇਖ ਕੇ ਇਹ ਜਲਵਾ ਨੂਰੀ,
ਰਲ ਕੇ ਸਾਰੀਆਂ ਤਾਕਤਾਂ ਨੇ ਸੀਸ ਝੁਕਾਇਆ।
ਬੜੇ ਅੰਦਾਜ਼ 'ਚ ਆ ਕੇ 'ਕੁਦਰਤ ਦੀ ਰਾਣੀ'
ਸਹਿਜ ਸੁਭਾ ਮੁਸਕਾ ਕੇ ਇਹ ਹੁਕਮ ਸੁਣਾਇਆ:

ਹਾਜ਼ਰ ਕਰੋ ਪੰਜਾਬ ਦੇ ਦਰਿਆਵਾਂ ਤਾਈਂ,
ਮੇਰੇ ਮਨ ਦੇ ਵਿਚ ਹੈ ਇਹ ਖਿਆਲ ਸਮਾਇਆ।

ਪੁਛਾਂ ਉਨ੍ਹਾਂ ਕੋਲੋਂ ਮੈਂ ਇਸ ਜੀਵਨ ਅੰਦਰ,
ਕੀ ਕੀ ਤੁਸਾਂ ਨੇ ਜਗ ਵਿਚ ਹੈ ਕਰਮ ਕਮਾਇਆ ?
ਪੰਜੇ ਦਰਿਆ ਪਹੁੰਚ ਗਏ ਦਰਬਾਰ ਦੇ ਅੰਦਰ,
ਬਣਤਰ ਇਨ੍ਹਾਂ ਦੀ ਵੇਖ ਕੇ ਕੁਦਰਤ ਫੁਰਮਾਇਆ :
'ਪੰਜ ਦਰਿਆ' ਨਹੀਂ ਤੁਸੀਂ ਹੋ ਕੋਈ 'ਰੱਬੀ ਪੰਜਾ',
ਪੰਜਾਂ ਨੇ ਪੰਜਾਬ ਦਾ ਹੈ ਕੀ ਸੁਲਝਾਇਆ ?

ਸਭ ਤੋਂ ਪਹਿਲੋਂ ਉਠਿਆ 'ਜੇਹਲਮ' ਦਾ ਗਭਰੂ,
ਰੋਹ ਵਿਚ ਬੱਗੇ ਸ਼ੇਰ ਨੇ ਇਹ ਕਿਹਾ ਕਹਾਇਆ।
ਸਭ ਨੂੰ ਪਤਾ ਯੂਨਾਨ ਤੋਂ ਇਕ ਝੱਖੜ ਝੁਲ ਕੇ,
ਮੇਰੇ ਦੇਸ਼ ਦੇ ਵਲ ਸੀ ਉਸ ਮੂੰਹ ਉਠਾਇਆ।
ਜਿਤਿਆ ਹੋਇਆ 'ਸਕੰਦਰ' ਯੂਨਾਨ ਦਾ ਹਾਤਮ,
ਨਜ਼ਰਾਂ ਹੇਠਾਂ ਕਿਸੇ ਨਾ ਸੀ ਨਾਂ ਲਿਆਇਆ।
ਜਿਨ੍ਹੂੰ ਵੇਖੇ ਖੋਹ ਲਏ ਆਜ਼ਾਦੀ ਉਸ ਦੀ,
ਵਡਿਆਂ ਵਡਿਆਂ ਰਾਜਿਆਂ ਦਾ ਸੀਸ ਨਿਵਾਇਆ।
ਆਖ਼ਰ ਇਕ ਦਿਨ ਆ ਗਿਆ ਉਹ ਮੇਰੇ ਕੰਢੇ,
'ਪੋਰਸ' ਸੁਤੇ ਹੋਏ ਨੂੰ ਮੈਂ ਟੁੰਭ ਜਗਾਇਆ।
ਕਿਹਾ ਉਠ ਓ ਗਭਰੂਆ ਅਜ ਬਦਲਾ ਦੇ ਦੇ,
ਜੇਹੜਾ ਤੈਨੂੰ ਅਪਣਾ ਹੈ ਨੀਰ ਪਿਲਾਇਆ।
ਸੁਣ ਕੇ ਤੇਗ਼ ਸੰਭਾਲ ਲਈ ਮੇਰੇ ਪੋਰਸ ਰਾਜੇ,
ਪਲ ਵਿਚ ਮੂੰਹ 'ਸਕੰਦਰੀ' ਉਸ ਪਿਛਾਂ ਭਵਾਇਆ।
ਮੈਨੂੰ ਫ਼ਖ਼ਰ ਏ ਅਪਨੇ ਮੈਂ ਸੀਨੇ ਉਤੇ,
ਪੈਰ ਕਿਸੇ ਵੀ ਗ਼ੈਰ ਦਾ ਓਦੋਂ ਨਹੀਂ ਰਖਵਾਇਆ।

ਐਪਰ ਅਜ ਅਫ਼ਸੋਸ ਏ ਮੇਰੇ ਹੰਝੂਆਂ ਅੰਦਰ,
ਡੁਬਦੇ ਹੋਏ ਦੇਸ਼ ਨੂੰ ਕਿਸੇ ਨਹੀਂ ਬਚਾਇਆ।

ਸੁਣ ਕੇ ਕੁਦਰਤ ਹਸ ਪਈ ਤੇ ਹਸ ਕੇ ਕਿਹਾ,
ਸ਼ਾਵਾ ਤੇਰੇ ਤੋਂ 'ਜੇਹਲਮਾ' ਤੂੰ ਰਖ ਵਖਾਈ।
ਹਿੰਮਤ ਸਾਰੇ ਦੇਸ਼ ਦੀ ਮੈਂ ਅਜ ਤੋਂ ਲੈ ਕੇ,
ਤੇਰੇ ਉਤੋਂ ਸੋਹਣਿਆ ਮੈਂ ਘੋਲ ਘੁਮਾਈ।

ਵਾਰੀ ਆਈ 'ਝਨਾਂ' ਦੀ ਜੇਹਲਮ ਦੇ ਮਗਰੋਂ,
ਮਸਤੀ ਦੇ ਵਿਚ ਆਣ ਕੇ ਉਸ ਗਲ ਸੁਣਾਈ।
ਮੇਰੇ ਇਕ ਇਕ ਕਤਰੇ 'ਚ ਪਰੇਮ ਏ ਰਚਿਆ,
ਮੈਂ ਹੀ ਗਲ ਇਕ ਹੀਰ ਦੀ ਸੀ ਕੰਨੀਂ ਪਾਈ।
ਸੱਥਰ ਚੰਗਾ ਯਾਰੜੇ ਦਾ ਉਸ ਨੇ ਜਾਤਾ,
ਭਠ ਜਾਤੀ ਉਸ ਖੇੜਿਆਂ ਦੀ ਸੇਜ ਵਿਛਾਈ।
ਮੇਰੇ ਹੀ ਤੇ ਬੇਲਿਆਂ ਵਿਚ ਹੈ ਰਾਂਝੇ,
ਦੌਲਤ ਚੌਧਰਪੁਣੇ ਦੀ ਸੀ ਘੋਲ ਘੁਮਾਲੀ।
ਇਜ਼ਤ ਬੇਗ਼ ਨੂੰ ਚਸਕਾ ਮੈਂ ਐਸਾ ਲਾਇਆ,
ਯਾਦ ਵਤਨ ਦੀ ਉਸ ਦੇ ਮੈਂ ਦਿਲੋਂ ਭੁਲਾਈ।
ਸੋਹਣੀ ਸੁਤੀ ਹਸ ਕੇ ਮੇਰੀ ਗੋਦੀ ਅੰਦਰ,
ਮਹੀਂਵਾਲ ਨੇ ਆਸ਼ਕੀ ਦੀ ਜੋਤ ਜਗਾਈ।
ਮੈਨੂੰ ਮਾਣ ਜਹਾਨ ਤੇ ਹੈ ਏਸੇ ਗਲ ਦਾ,
ਮੇਰੀ ਗੁੜ੍ਹਤੀ ਜਿਸ ਵੀ ਹੈ ਮੂੰਹ ਨੂੰ ਲਾਈ।

ਭਾਵੇਂ ਤੇ ਉਹ ਰੂਪ ਏ ਤੇ ਇਸ਼ਕ ਏ ਭਾਵੇਂ,
ਐਪਰ ਜਗ ਦੇ ਵਿਚ ਨਹੀਂ ਉਸ ਲਾਜ ਲਵਾਈ।

ਏਹਨਾਂ ਹੀ ਤੇ ਆਸ਼ਕਾਂ ਦੀ ਸ਼ਬਦਾਂ ਅੰਦਰ,
ਦਸਵੇਂ ਪਿਤਾ ਗੋਬਿੰਦ ਸਿੰਘ ਹੈ ਯਾਦ ਕਰਾਈ।
ਸੁਣ ਕੇ ਗਲ 'ਝਨਾਂ' ਦੀ ਤੇ ਕੁਦਰਤ ਬੋਲੀ,
ਸ਼ੋਹਰਤ ਵਲੋਂ ਪੰਜਾਬ ਵਿਚ ਤੂੰ ਕੋਹ ਹਮਾਲਾ।
ਅਜ ਤੋਂ ਚੌਧਰ ਇਸ਼ਕ ਦੀ ਮੈਂ ਤੈਨੂੰ ਦਿਤੀ,
ਵਹਿੰਦਾ ਰੋਹ ਪੰਜਾਬ ਦੇ ਤੂੰ ਰੂਪ ਦਾ ਚਾਲਾ।

ਸੁਣ ਕੇ ਗਲ ਝਨਾਂ ਦੀ ਫਿਰ ਰਾਵੀ ਬੋਲੀ,
ਮੇਰੇ ਜਿਹਾ ਕੋਈ ਵੀ ਨਹੀਂ ਕਰਮਾਂ ਵਾਲਾ।
ਦਰਸ਼ਨ ਕੀਤੇ ਉਸ ਦੇ ਮੈਂ ਜੀਵਨ ਅੰਦਰ,
ਜਿਨੂੰ ਰਬ ਨੇ ਰਖਿਆ ਜਿਉਂ ਤਲੀ ਦਾ ਛਾਲਾ।
ਮੇਰੇ ਪੰਚਮ ਪਾਤਸ਼ਾਹ ਗੁਰੂ ਅਰਜਨ ਪਿਆਰੇ,
ਤਤੀ ਤਵੀ ਤੇ ਬੈਹ ਗਏ ਕੋਈ ਪੀ ਪਿਆਲਾ।
ਲਖ ਤਸੀਹੇ ਜ਼ਾਲਮਾਂ ਬੇਦਰਦਾਂ ਦਿਤੇ,
ਮੇਰੇ ਕੋਲੋਂ ਤਕੀ ਨਾ ਇਹ ਗਈ ਜਵਾਲਾ।
ਹੰਝੂਆਂ ਵਿਚ ਮੈਂ ਸਾਂਭਿਆ ਉਹ ਰੱਬੀ ਦਾਤਾ,
ਮੇਰੇ ਦਿਲ ਵਿਚ ਆ ਗਿਆ ਕੋਈ ਜਿਹਾ ਉਛਾਲਾ।
ਮੈਨੂੰ ਫ਼ਖ਼ਰ ਜਹਾਨ ਤੇ ਹੈ ਏਸੇ ਗਲ ਦਾ,
ਮੇਰੀ ਗੋਦੀ ਸੁਤਾ ਏ ਮੇਰਾ ਰਖਵਾਲਾ।

'ਰਾਵੀ' ਦੀ ਗਲ ਸੁਣੀ ਜਾਂ ਇਹ ਕੁਦਰਤ ਰਾਣੀ,
ਕਿਹਾ ਉਸ ਨੂੰ ਧਰਮ ਦੇ ਤੂੰ ਬੇੜੇ ਤਾਰੇ।
ਸ਼ਾਲਾ! ਚਮਕ ਜਹਾਨ ਵਿਚ ਤੂੰ ਮੌਜਾਂ ਅੰਦਰ,
ਜਿਦਾਂ ਹੰਝੂ ਅਖੀਆਂ ਵਿਚ ਡਲ੍ਹਕਾਂ ਮਾਰੇ।

ਰਾਵੀ ਬਾਅਦ 'ਬਿਆਸ' ਨੇ ਇਹ ਗਲ ਸੁਣਾਈ,
ਮੇਰੇ ਕੰਢੇ ਬੈਠ ਕੇ ਗੁਰੂ ਨਾਨਕ ਪਿਆਰੇ।
ਭਗਤੀ ਪਰੇਮ ਪਿਆਰ ਦੀ ਕੁਝ ਏਦਾਂ ਕੀਤੀ,
ਨੈਣੋਂ ਚਲੇ ਇਸ ਤਰ੍ਹਾਂ ਹੰਝੂਆਂ ਦੇ ਧਾਰੇ।
ਜਾਪੇ "ਗੰਗਾ ਜਮਨਾ ਬੇਆਸ" ਦੇ ਉਤੇ,
ਵਗ ਰਹੀਆਂ ਨੇ ਹਿਜਰ ਦੇ ਸਭ ਤੋੜ ਕਿਨਾਰੇ।
ਨਕਸ਼ਾ ਵੇਖ ਵੈਰਾਗ ਦਾ ਸਜਦੇ ਵਿਚ ਆਏ,
ਸੂਰਜ ਚੰਦ ਆਕਾਸ਼ ਤੇ ਸਭ ਰਲ ਕੇ ਤਾਰੇ।
ਅਖੀਂ ਡਿਠੇ ਰਬ ਨੂੰ ਮੈਂ ਬੰਦੇ ਅੰਦਰ,
ਅਜੇ ਤੀਕ ਉਹ ਅਖੀਆਂ ਵਿਚ ਹੈਨ ਨਜ਼ਾਰੇ।
ਮੇਰੇ ਜੇਡਾ ਕੌਣ ਏ ਇਸ ਜਗ ਦੇ ਅੰਦਰ,
ਮੇਰੇ ਕੋਲ ਤੇ ਰਬ ਨੇ ਹਨ ਝਟ ਗੁਜ਼ਾਰੇ।

ਗਲ ਸੁਣੀ ਬੇਆਸ ਦੀ ਤੇ ਕੁਦਰਤ ਬੋਲੀ:
ਸ਼ਾਲਾ ਮਾਣ ਜਵਾਨੀਆਂ ਤੂੰ ਜੁਗਾਂ ਤਾਣੀ।
ਅਜ ਤੋਂ ਤੈਨੂੰ ਪਦਵੀ ਭਗਤੀ ਦੀ ਦਿਤੀ,
ਅਸਲੀ ਜ਼ਾਤ ਖ਼ੁਦਾ ਦੀ ਹੈ ਤੂੰ ਪਛਾਣੀ।

ਸਭ ਦੇ ਮਗਰੋਂ ਉਠਿਆ ਸਭਨਾਂ ਦਾ ਮੋਹਰੀ,
'ਸਤਿਲੁਜ' ਜਿਸ ਨੂੰ ਆਖਦੇ ਉਹਦੀ ਨਵੀਂ ਕਹਾਣੀ।
ਅਖਾਂ ਵਿਚੋਂ ਹੰਝੂਆਂ ਦੇ ਸੋਮੇ ਫੁਟੇ,
ਗਲ ਮੂੰਹੋਂ ਨਾ ਨਿਕਲੇ ਪਰ ਚਾਹੇ ਸੁਨਾਣੀ।
ਡੋਬੂ ਗੋਤੇ ਲੈਂਦਿਆਂ ਉਸ ਆਖ਼ਰ ਕਿਹਾ,
ਗੁਸੇ ਦੇ ਵਿਚ ਹੋ ਕੇ ਤੇ ਪਾਣੀਓਂ ਪਾਣੀ।
ਉਨ੍ਹਾਂ ਦਿਲਾਂ ਦੇ ਟੁਕੜੇ ਮੇਰੇ ਸੀਨੇ ਅੰਦਰ,
ਜਿਨ੍ਹਾਂ ਦਿਲਾਂ ਵਿਚ ਵਸ ਗਈ ਆਜ਼ਾਦੀ ਰਾਣੀ।
ਉਹੋ ਚੀਰਾ ਬਣ ਗਿਆ ਫ਼ਾਂਸੀ ਦਾ ਰੱਸਾ,
ਜਿਹੜਾ ਚੀਰਾ ਬਨ੍ਹ ਸੀ ਉਨ੍ਹਾਂ ਹੀਰ ਵਿਹਾਣੀ
ਟੁਕੜੇ ਟੁਕੜੇ ਉਨ੍ਹਾਂ ਦੇ ਜਹੇ ਹੋਣੀ ਕੀਤੇ,
ਤੂੰਬਾ ਤੂੰਬਾ ਰੂੰ ਦਾ ਜਿਵੇਂ ਕਰੇ ਸਵਾਣੀ।
ਇਕ ਦਿਨ ਰਾਤੀ ਮੌਤ ਨੇ ਮੇਰੇ ਹੰਝੂਆਂ ਅੰਦਰ,
ਡੋਬ ਦਿਤੇ ਹਾਏ ਖੇਡਦੇ ਹੋਏ ਤਿੰਨੇ ਹਾਣੀ।
ਸੜ ਕੇ ਕਿਸੇ ਦੇ ਭਾਗ ਨੇ ਹੈ ਅਗ ਲਗਾਈ,
ਚਾਹਵਾਂ ਅਪਨੇ ਦੇਸ਼ ਵਿਚ ਉਹ ਅੱਗ ਲਗਾਣੀ।
ਸੜੇ ਗ਼ੁਲਾਮੀ ਇਸ ਤਰ੍ਹਾਂ ਜਿਉਂ ਸੜ ਗਈ ਕਿਸਮਤ,
ਭਗਤੀ ਸੁਖ ਤੇ ਰਾਜ ਦੀ ਹੈ ਜੋਤ ਜਗਾਣੀ।
ਮੈਨੂੰ ਕਵ੍ਹੋ ਨਕਰਮਾਂ ਯਾ ਕਰਮਾਂ ਵਾਲਾ,
ਨਿਰੀ ਪੁਰੀ ਹੁਣ ਅਗ ਵੇ ਜੋ ਮੇਰਾ ਪਾਣੀ।

•

ਸਤਲੁਜ ਦੀ ਗੱਲ ਸੁਣੀ ਜਾਂ ਇਹ 'ਕੁਦਰਤ ਰਾਣੀ',
ਉਠੀ ਉਠ ਕੇ ਸਤਲੁਜ ਨੂੰ ਜੱਫੀ ਪਾਈ।

ਆਖਣ ਲਗੀ ਹੀਰਿਆ ਕਿਸੇ ਪਰਲੋ ਤੀਕਣ,
ਕਿਸਮਤ ਤੇਰੀ ਲੁਕਵੀਂ ਹੈ ਜਹੀ ਬਣਾਈ।
ਜਦੋਂ ਆਜ਼ਾਦੀ ਆਏਗੀ ਤੇਰੇ ਦੇਸ਼ ਦੇ ਅੰਦਰ,
ਤੇਰੀ ਸ਼ਾਨ ਤਾਂ ਹੋਏਗੀ ਫਿਰ ਦੂਣ ਸਵਾਈ।
ਮੇਲੇ ਤੇਰੇ ਕੰਢੇ ਤੇ ਲਗਣਗੇ ਏਦਾਂ,
ਚੰਨ ਦਵਾਲੇ ਤਾਰਿਆਂ ਜਿਵੇਂ ਰੌਣਕ ਲਾਈ।
ਮੋਤੀ ਘੋਲ ਘੁਮਾਏਗੀ ਤੇਰੇ ਕਤਰਿਆਂ ਉਤੇ,
ਜਦੋਂ ਜਵਾਨੀ ਕਿਸੇ ਦੀ ਤੈਨੂੰ ਵੇਖਣ ਆਈ।
'ਸਾਬਰ' ਦਿਲ ਦੇ ਟੁਕੜੇ ਤੇ ਸ਼ੇਅਰ ਸਜਾ ਕੇ,
ਤੇਰੇ ਕੰਢੇ ਸੋਹਣਿਆ ਜਾਂ ਯਾਦ ਬਣਾਈ।
'ਯਾਦਗਾਰ' ਤੂੰ ਬਣੇਂਗਾ ਜਹੀ ਦੁਨੀਆ ਅੰਦਰ,
'ਤਾਜ ਮਹੱਲ' ਨੇ ਜਿਸ ਤਰ੍ਹਾਂ ਹੈ ਸੋਭਾ ਪਾਈ।
ਉਹਨੂੰ ਦੁਨੀਆ ਵੇਖਦੀ ਹੈ, ਸੀਸ ਉਠਾ ਕੇ,
ਤੈਨੂੰ ਸੀਸ ਝੁਕਾ ਕੇ ਤਕੇਗੀ ਖ਼ੁਦਾਈ।

# ਮੰਗਤਾ ਦਾਨੀ

ਮੰਗਤੇ ਝੋਲੀ ਅੱਡ ਕੇ ਕਿਹਾ,
ਸ਼ਾਲਾ ! ਮਾਣ ਜਵਾਨੀ ।
ਦੇ ਕੁਝ ਦਾਨ ਕਮਾਈ ਵਿਚੋਂ,
ਵਸੇਂ ਦੋਹੀਂ ਜਹਾਨੀਂ ।
ਦਾਨ ਦੇਂਦਿਆਂ 'ਦਾਨੀ' ਕਿਹਾ,
ਰੱਬ ਦੇਵੇਗਾ ਮੈਨੂੰ ।
'ਸਾਬਰ' ਹਥੋਂ ਦੇਂਦਿਆਂ ਦੇਂਦਿਆਂ,
'ਮੰਗਤਾ' ਬਣ ਗਿਆ 'ਦਾਨੀ' ।

# ਸਿਦਕਣ ਦੇਵੀ

ਕਹਿਰਾਂ ਦੀ ਦੁਨੀਆਂ ਏ ਪਾਪੀ ਦੀ ਚਲਦੀ ਏ,
ਅੰਬਰ ਪਿਆ ਕੰਬਦਾ ਏ ਧਰਤੀ ਪਈ ਜਲਦੀ ਏ,
ਇੰਝ ਕਿਸਮਤ ਸਹਿਮੀ ਏ ਜਿਵੇਂ ਰੇਖ ਨਸੀਬਾਂ ਦੀ।
ਇੰਝ ਰਾਤ ਡਰਾਉਣੀ ਏ ਜਿਵੇਂ ਕਬਰ ਗ਼ਰੀਬਾਂ ਦੀ।

ਇੰਝ ਝੱਖੜ ਝੁਲੇ ਨੇ ਵੇਲੇ ਤਰਕਾਲਾਂ ਦੇ,
ਸੋਹਣੇ ਜਹੇ ਸ਼ਹਿਰਾਂ ਤੇ ਜਿਵੇਂ ਕਹਿਰ ਭੋਂਚਾਲਾਂ ਦੇ,
ਬਿਖੜਾ ਜਿਹਾ ਪੈਂਡਾ ਏ ਕਈ ਭੁਲ ਭੁਲਈਆਂ ਨੇ।
ਰਾਹ ਟੁਰਨਾ ਛਡ ਦਿਤਾ ਇਸ ਵੇਲੇ ਕਈਆਂ ਨੇ।

ਪਰ ਇਕ ਜ਼ਨਾਨੀ ਏਂ, ਜੋ ਦਿਸਦੀ ਰਾਣੀ ਏਂ,
ਸਿਖੀ ਦੀ ਮੂਰਤ ਏ, ਬੁਲ੍ਹਾਂ ਤੇ ਬਾਣੀ ਏਂ,

ਉਹ ਟੁਰਦੀ ਜਾਂਦੀ ਏ ਜਿਵੇਂ ਨਦੀ ਪਹਾੜਾਂ ਦੀ।
ਉਹ ਸਹਿਮੀ ਹੋਈ ਏ ਜਿਵੇਂ ਕਲੀ ਉਜਾੜਾਂ ਦੀ।

ਸੀਨੇ ਵਿਚ ਸਾਂਘਾਂ ਨੇ, ਨੈਣਾਂ ਵਿਚ ਕਾਂਗਾਂ ਨੇ,
ਗੋਤੇ ਪਈ ਖਾਂਦੀ ਏ ਕੋਈ ਲਗੀਆਂ ਤਾਂਘਾਂ ਨੇ,
ਕਈ ਡਕੋ ਡੋਲੇ ਨੇ ਪਰ ਸਿਦਕਣ ਪੂਰੀ ਏ।
ਹਥਾਂ ਵਿਚ ਛਨਾ ਏ ਛਨੇ ਵਿਚ ਚੂਰੀ ਏ।

ਚੂਰੀ ਵਿਚ ਸੱਧਰਾਂ ਨੇ ਸੱਧਰਾਂ ਵਿਚ ਆਸ਼ਾ ਏ,
ਆਸ਼ਾ ਪਈ ਕਹਿੰਦੀ ਏ ਇਹ ਕੀ ਤਮਾਸ਼ਾ ਏ?
ਦੁਨੀਆਂ ਦੇ ਵਾਲੀ ਨੂੰ ਦੇਗਾਂ ਵਿਚ ਪਾਇਆ ਏ।
ਭਠੀ ਪਈ ਤਪਦੀ ਏ ਤੇ ਚੰਨ ਬਿਠਾਇਆ ਏ।

ਇਹ ਵੇਖ ਕੇ ਡੋਲ ਗਈ ਤੇ ਰੋ ਰੋ ਕਹਿਣ ਲਗੀ,
ਇਹ ਜਿੰਦੜੀ ਫੁਲਾਂ ਜਹੀ ਨਹੀਂ ਦੁਖੜੇ ਸਹਿਣ ਲਗੀ,
ਸੋਹਣੇ ਜਹੇ ਕੇਸਾਂ ਤੇ ਚੰਬੇ ਦੀਆਂ ਤਾਰਾਂ ਤੇ।
ਪਿਆ ਰੇਤਾ ਪੈਂਦਾ ਏ ਸੋਨੇ ਦਿਆਂ ਹਾਰਾਂ ਤੇ।

ਸੂਰਜ ਦੀਆਂ ਕਿਰਨਾਂ ਨੂੰ ਕਿਸੇ ਅਗ ਚਾ ਲਾਈ ਏ,
ਸੂਰਜ ਜਹੇ ਮੁਖੜੇ ਤੇ ਕਿਸੇ ਰਾਤ ਚਾ ਪਾਈ ਏ,
ਮੇਰੇ ਚੋਜੀ ਦਾਤਾ ਜੀ ਇਹ ਚੋਜ ਕੀ ਤੇਰੇ ਨੇ?
ਮੁਖੜੇ ਤੇ ਹਾਸਾ ਏ ਦੁਖਾਂ ਦੇ ਘੇਰੇ ਨੇ।

ਜੀਭਾ ਤੇ ਸੁਰਸਤੀ ਏ ਪੈਰਾਂ ਵਿਚ ਰਿਧੀਆਂ ਨੇ,

ਤਾਕਤ ਦੇ ਹਮਾਲਾ ਓ ਹਥਾਂ ਵਿਚ ਸਿਧੀਆਂ ਨੇ,
ਫ਼ੌਜਾਂ ਤੇ ਲਸ਼ਕਰ ਕੀ ਹਾਥੀ ਤੇ ਘੋੜੇ ਕੀ।
ਇਹ ਤੋਪ ਬੰਦੂਕਾਂ ਕੀ ਜ਼ਾਲਮ ਦੇ ਤੋੜੇ ਕੀ।

ਕੀ ਜੁਰਅਤ ਕਹਿੰਦੀ ਏ ਲਾਹੌਰ ਵਿਚਾਰੇ ਦੀ,
ਦੁਨੀਆ ਹੀ ਪਲਟਾ ਦੇਵੋ ਹੈ ਲੋੜ ਇਸ਼ਾਰੇ ਦੀ,
ਸੁਣ ਸਤਿਗੁਰ ਹਸੇ ਨੇ ਤੇ ਹਸ ਕੇ ਬੋਲੇ ਨੇ।
ਜੀਵਨ ਦੇ ਸੁਖ ਅਪਨੇ ਕਿਸੇ ਗੱਲ ਤੇ ਘੋਲੇ ਨੇ।

ਇਹ ਰੇਤਾ ਤਤਾ ਨਹੀਂ ਹੰਝੂਆਂ ਦੀਆਂ ਝੜੀਆਂ ਨੇ,
ਇਹ ਭਠੀ ਤਪਦੀ ਨਹੀਂ ਸੁਖਾਂ ਦੀਆਂ ਘੜੀਆਂ ਨੇ,
ਇਹ ਦੇਗਾ ਜਲਦਾ ਨਹੀਂ ਸਿਖੀ ਦੀ ਬੇੜੀ ਏ।
ਇਹਦੇ ਵਿਚ ਬੈਠਾ ਹਾਂ ਕਿਸੇ ਕੱਦੀ ਲਗਨ ਲਾ।

'ਕੱਲੇ ਹੀ ਬੈਠੇ ਓ ? 'ਕੱਲੇ ਨਾ ਬੈਠੋ ਜੀ,
ਇਸ ਜ਼ਾਲਮ ਦੁਨੀਆ 'ਚੋਂ ਮੈਂ ਲੈਣਾ ਸਤਿਗੁਰੂ ਕੀ ?
ਇਸ ਚੰਦਰੀ ਦੁਨੀਆ ਚੋਂ ਇਸ ਕਾਲੀ ਦੁਨੀਆਂ ਚੋਂ।
ਮੈਨੂੰ ਵੀ ਲੈ ਚਲੋ ਇਸ ਪਾਪੀ ਦੁਨੀਆ ਚੋਂ।

ਫਿਰ ਸਤਿਗੁਰ ਹਸੇ ਨੇ ਤੇ ਹਸ ਕੇ ਬੋਲੇ ਨੇ,
ਤੂੰ ਬੜੀ ਸਿਆਣੀ ਏਂ ਤੇ ਤੇਰੇ ਜਜ਼ਬੇ ਭੋਲੇ ਨੇ,
ਇਹ ਸਿਖੀ ਔਖੀ ਏ ਇਹ ਤੇਗ਼ ਦੋਧਾਰੀ ਏ।
ਕੋਈ ਵਿਰਲਾ ਪੁਜਦਾ ਏ ਇਹ ਮੰਜ਼ਲ ਭਾਰੀ ਏ।

ਇਹ ਜੀਵਨ ਬਾਜ਼ੀ ਏ ਕੋਈ ਸਿਦਕੀ ਲੜਦਾ ਏ,
ਇਹ ਔਖੀ ਘਾਟੀ ਏ ਕੋਈ 'ਸਾਬਰ' ਚੜ੍ਹਦਾ ਏ,
ਇਹ ਬੇਸ਼ਕ ਔਖੀ ਏ ਪਰ ਤੂੰ ਤੇ ਜਾਣੀ ਏਂ।
ਤੂੰ ਸਿਦਕ ਨੂੰ ਜਾਤਾ ਏ ਤੂੰ ਸਮਝੀ ਬਾਣੀ ਏਂ।

ਤੇਰੇ ਮੈਂ ਜੀਵਨ ਤੋਂ ਅਜ ਸਿਦਕ ਘੁਮਾ ਦਿਤਾ,
ਸਿਖੀ ਦੀ ਦੁਨੀਆ ਦਾ ਤੈਨੂੰ ਚੰਨ ਬਣਾ ਦਿਤਾ।

# ਸਮਝਾਉਣੀ

ਮਾੜਾ ਵੇਖ ਨਾ ਦੰਦ ਕਰੀਚੀਂ,
ਸਾੜ ਬਵੇਂਗਾ ਤਨ ਨੂੰ।
ਬਾਂਸ ਆਪੋ ਵਿਚ ਰਗੜਾਂ ਖਾ ਕੇ,
ਸਾੜ ਦੇਂਦੇ ਨੇ ਬੱਨ ਨੂੰ।

# ਪ੍ਰਾਹੁਣਾ

ਬੜੀ ਦੂਰੋਂ ਆਇਆ ਮੇਰੇ ਇਕ ਪ੍ਰਾਹੁਣਾ,
ਬੜੀ ਸੋਹਣੀ ਸੂਰਤ ਨਿਰਾ ਉਹ ਖਡੌਣਾ,
ਖਡੌਣੇ ਨੂੰ ਤੱਕ ਕੇ ਤੇ ਹੋਇਆ ਮੈਂ ਚੌਣਾਂ,
ਸਾਵੀ ਜਹੀ ਘਾਹ ਦਾ ਮੈਂ ਕੀਤਾ ਵਛੌਣਾ।

ਵਛੌਣਾ ਮੈਂ ਕਰਕੇ ਤੇ ਉਤੇ ਬਠਾਇਆ,
ਗੰਗਾ ਦਾ ਠੰਢਾ ਮੈਂ ਪਾਣੀ ਪਲਾਇਆ,
ਸਿਰੀ ਨਗਰ ਦੇ ਕੁਝ ਮੇਵੇ ਖਲਾਏ,
ਪੁਰੇ ਦੀ ਹਵਾ ਨੇ ਆ ਪਖੇ ਝੁਲਾਏ।

ਵਣਾਂ ਦੀਆਂ ਛਾਵਾਂ ਵਛਾਈਆਂ ਵਛਾਈਆਂ,
ਮਾਨੋਂ ਰਾਤ ਰਾਣੀ ਨੇ ਜ਼ੁਲਫ਼ਾਂ ਵਛਾਈਆਂ,

ਨਦੀਆਂ ਨੇ ਦੁਧਾਂ ਦੇ ਭਰ ਕੇ ਕਟੋਰੇ,
ਵਾਰੇ ਪਿਲਾਏ ਮਿਟੇ ਉਹਦੇ ਝੋਰੇ।

ਪ੍ਰਾਹੁਣੇ ਤੋਂ ਆਖ਼ਰ ਮੈਂ ਪੁਛਿਆ ਪੁਛਾਇਆ,
ਸੁਣਾ ਦੋਸਤਾ ! ਏਥੇ ਕਿਧਰੋਂ ਏਂ ਆਇਆ ?
ਬੜੀ ਨਿਮ੍ਰਤਾ ਥੀਂ ਕਿਹਾ ਉਸ ਮੈਨੂੰ,
ਸਮੁੰਦਰਾਂ ਤੋਂ ਟਪ ਕੇ ਆ ਲੱਭਾ ਏ ਤੈਨੂੰ।

ਮੇਰਾ ਦਿਲ ਬੜਾ ਏ ਗ਼ਰੀਬਾਂ ਦਾ ਦਰਦੀ,
ਦਗ਼ੇ ਤੇ ਫ਼ਰੇਬੋਂ ਤਬੀਅਤ ਏ ਡਰਦੀ,
ਦੌਲਤ ਦਾ ਭੁਖਾ ਨਹੀਂ ਦਿਲ ਏ ਮੇਰਾ,
ਦੁਨੀਆ ਹਨੇਰੀ 'ਚ ਚਾਹਨਾਂ ਸਵੇਰਾ।

ਕਿਸੇ ਦੇ ਹੱਕਾਂ ਨੂੰ ਮੈਂ ਨਹੀਂ ਦਬਾਂਦਾ,
ਇਲਮ ਦੀ ਹਾਂ ਦੌਲਤ ਮੈਂ ਹੱਥੀਂ ਲੁਟਾਂਦਾ,
ਭਾਰਤ ਵਚਾਰਾ ਬੜਾ ਸਿਧਾ ਸਾਦਾ,
ਭਾਰਤ ਵਿਚਾਰੇ ਦਾ ਚਾਂਹਦਾ ਹਾਂ ਵਾਧਾ।

ਬੜੇ ਸੁਹਣੇ ਲਫ਼ਜ਼ਾਂ 'ਚ ਦਿਲ ਉਸ ਦਿਖਾਇਆ,
ਮੇਰਾ ਦਿਲ ਏ ਭੋਲਾ ਨਾ ਦਿਲ ਤੇ ਲਿਆਇਆ,
ਪਰਾਹੁਣਾ ਸਮਝ ਕੇ ਮੈਂ ਥੋੜੇ ਦਿਨਾਂ ਦਾ,
ਮੈਂ ਉਹ ਕੁਝ ਵਖਾਇਆ ਫ਼ਖ਼ਰ ਸੀ ਜਿਨ੍ਹਾਂ ਦਾ।

ਮੈਂ ਕੁਦਰਤ ਦਾ ਕੱਢ ਕੇ ਤੇ ਸੀਨਾ ਵਖਾਇਆ,

ਸੋਨੇ ਦੇ ਖੇਤਾਂ ਨੂੰ ਨਾ ਮੈਂ ਛੁਪਾਇਆ,
ਨਾ ਮੈਂ ਛੁਪਾਏ ਦਿਲਾਂ ਦੇ ਖ਼ਜ਼ਾਨੇ,
ਵੇਂਹਦਾ ਗਿਆ ਉਹ ਬਹਾਨੇ ਬਹਾਨੇ।

ਸਤਰਾਂ ਦੇ ਅੰਦਰ ਹੁਸਨ ਮੈਂ ਵਖਾਇਆ,
ਸ਼ਰਮ ਤੇ ਹਯਾ ਦਾ ਸੀ ਗਹਿਣਾ ਸਜਾਇਆ,
ਕਿਤੇ ਕੋਈ ਨੱਡੀ ਪਈ ਚਰਖਾ ਚਲਾਏ,
ਕਿਤੇ ਕੋਈ ਨੱਢਾ ਪਿਆ ਮੰਗੂ ਚਰਾਏ।

ਕਿਤੇ ਬੇਲਿਆਂ ਵਿਚ ਗਊਆਂ ਦੇ ਚੋਣੇ,
ਦੁਧਾਂ ਦੇ ਦਰਿਆ ਵੀ ਵੇਖੇ ਪ੍ਰਾਹੁਣੇ,
ਸਤਲੁਜ ਮੇਰੇ ਨੇ ਚਰਨ ਉਹਦੇ ਧੋਏ,
ਬਿਆਸ ਨੇ ਕੁਝ ਹੰਝੂ ਪਰੋਏ।

ਰਾਵੀ ਨੇ ਰਾਹ ਵਿਚ ਨਜ਼ਰ ਚਾ ਵਛਾਈ,
ਝਨਾਂ ਨੇ ਮੁਹੱਬਤ ਦੀ ਕਹਾਣੀ ਸੁਣਾਈ,
ਜੇਹਲਮ ਨੇ ਸੀਨੇ ਦੇ ਉਤੇ ਲਟਾਇਆ,
ਸਕੰਦਰ ਤੇ ਪੋਰਸ ਦਾ ਕਿੱਸਾ ਸੁਣਾਇਆ।

ਸੁਣਦਾ ਗਿਆ ਉਹ ਸੁਣਾਂਦਾ ਗਿਆ ਮੈਂ,
ਭੋਲੇ ਭਾ ਈ ਸਭ ਕੁਝ ਲੁਟਾਂਦਾ ਗਿਆ ਮੈਂ,
ਫੇਰ ਉਸ ਨੂੰ ਇਕ ਮਾਈ ਵਖਾਈ,
ਵਡੇਰੀ ਉਮਰ ਦੀ ਸੀ ਭਾਵੇਂ ਉਹ ਮਾਈ।

ਸੋਨੇ 'ਚ ਲੱਦੀ ਸ਼ਿੰਗਾਰਾਂ 'ਚ ਸੱਜੇ,
ਪੁਤਰ ਉਹਦੇ ਖੇਡਣ ਪਏ ਖਬੇ ਤੇ ਸੱਜੇ,
ਕੋਈ ਆਖੇ ਅਲਾ ਤੇ ਕੋਈ ਆਖੇ ਕ੍ਰਿਸ਼ਨਾ,
ਸਭਨਾਂ ਦਿਲਾਂ ਵਿਚ ਇਕੋ ਹੀ ਤ੍ਰਿਸ਼ਨਾ।

ਕਿਤੇ ਵਜੇ ਵਾਜਾ ਕਿਤੇ ਮਿਲਣ ਬਾਂਗਾਂ,
ਧਰਮ ਤੇ ਈਮਾਂ ਉਤੇ ਚਲਣ ਨਾ ਡਾਂਗਾਂ,
ਫੇਰ ਉਸ ਨੂੰ 'ਹਰੀਮੰਦਰੋਂ" ਵਖਾਇਆ,
ਪਾਣੀ 'ਚ ਡਿਠਾ ਸਵਰਗਾਂ ਦਾ ਸਾਇਆ।

'ਰੋਜ਼ੇ' ਦੀ ਫੇਰ ਉਹਨੂੰ ਤਸਵੀਰ ਦੱਸੀ,
ਜ਼ਿੰਦਾ ਹੁਸਨ ਦੀ ਮੈਂ ਤਕਦੀਰ ਦੱਸੀ,
ਗੋਕਲ ਬਨਾਰਸ ਦੇ ਮੰਦਰ ਜਾ ਵੇਖੇ,
ਜਨਤ ਦੇ ਉਹਨੂੰ ਪਏ ਲਗਣ ਭੁਲੇਖੇ।

ਕਿਲੇ ਉਸ ਵੇਖੇ, ਪਹਾੜ ਉਸ ਤੱਕੇ,
ਜਿਨ੍ਹਾਂ ਵਿਚ ਹੀਰੇ ਜਵਾਹਰ ਸੀ ਢੱਕੇ,
ਉਹ ਚੀਜ਼ਾਂ ਨੂੰ ਤੱਕ ਕੇ ਬੜਾ ਖ਼ੁਸ਼ ਹੋਇਆ,
ਤੇ ਮੇਰਾ ਨਸੀਬਾ ਮੈਨੂੰ ਵੇਖ ਰੋਇਆ।

ਸੇਵਾ ਭਾਵ ਕਹਿ ਲੌ ਯਾ ਕਹਿ ਲੌ ਨਾਦਾਨੀ,
ਮੇਰੀ ਮੌਤ ਬਣ ਗਈ ਮੇਰੀ ਮਿਹਰਬਾਨੀ,
ਪਰਾਹੁਣਾ ਸਮਝ ਕੇ ਜਿਦੀ ਸੇਵਾ ਕੀਤੀ,
ਐਸੀ ਉਸ ਨੇ ਆ ਕੇ ਪਾ ਲਈ ਪ੍ਰੀਤੀ।

ਮਸਤੀ ਦੇ ਅੰਦਰ ਮੈਂ ਸਭ ਕੁਝ ਭੁਲਾਇਆ,
ਬੇਗਾਨੇ ਨੂੰ ਅਪਨਾ ਤੇ ਆਪਣਾ ਪਰਾਇਆ,
ਮੁਹੱਬਤ ਭਰਾਵਾਂ ਦੀ ਛਿਕੇ ਤੇ ਟੰਗੀ,
ਛੁਰੇ ਮਾਰਨੋਂ ਵੀ ਤਬੀਅਤ ਨਾ ਸੰਗੀ।

ਸਕੂਲਾਂ ਦੇ ਅੰਦਰ ਉਹ ਪੜ੍ਹ ਲਈ ਪੜ੍ਹਾਈ,
ਇਲਮ ਦੇ ਬਹਾਨੇ ਅਕਲ ਹੀ ਗਵਾਈ,
ਸਾਊਪੁਣੇ ਦਾ ਗਿਆ ਉਹ ਜ਼ਮਾਨਾ,
ਮੇਰਾ ਵੀਰ ਸ਼ਕਲੋਂ ਵੀ ਹੋਇਆ ਬੇਗਾਨਾ।

ਸਿਨਮਾ ਦੀ ਐਸੀ ਹੈ ਚੇਟਕ ਲਗਾਈ,
ਰਹੁਰਾਸ ਭੁਲੀ ਹੈ ਜਪੁ ਜੀ ਭੁਲਾਈ,
ਗੀਤਾ ਵੀ ਭੁਲ ਗਈ ਨਮਾਜ਼ਾਂ ਭੁਲਾਈਆਂ,
ਮਸਜਦ ਤੇ ਮੰਦਰ ਪਏ ਦੇਵਣ ਗਵਾਹੀਆਂ।

ਮੇਰੀ ਭੇਣ ਜੇਹੜੀ ਸੀ 'ਸੀਤਾ' ਸਦਾਂਦੀ,
'ਸੁੰਦਰੀ' ਦੇ ਵਾਂਗੂ ਜੋ ਡਰ ਨਾ ਸੀ ਖਾਂਦੀ,
ਮੈਦਾਨਾਂ ਦੇ ਅੰਦਰ ਬਣੇ ਚਾਂਦ ਬੀਬੀ,
ਸੂਰਜ ਜ਼ੁਲਮ ਦਾ ਕਰੇ ਮਾਂਦ ਬੀਬੀ।

ਉਹ ਬੀਬੀ ਦੇ ਚਾਲੇ ਹਵਾ ਹੋ ਗਏ ਨੇ,
ਤੇ ਉਲਟੇ ਹੀ ਉਲਟੇ ਸੌਦਾ ਹੋ ਗਏ ਨੇ,
'ਕਟਾਰਾਂ' ਦੇ ਬਦਲੇ ਨੇ ਸਾੜ੍ਹੀ ਦੇ ਫੀਤੇ,
'ਢਾਲਾਂ' ਖੁਹਾ ਕੇ ਤੇ ਬਟੂਏ ਨੇ ਲੀਤੇ।

ਤਲਵਾਰ ਦੀ ਥਾਂ ਤੇ ਛਤਰੀ ਹੈ ਪਕੜੀ,
ਜ਼ੁਅਫ਼ਾਂ ਦੀ ਦੌਲਤ ਕਲਿਪਾਂ 'ਚ ਜਕੜੀ,
ਹਨੇਰਾ ਚਾ ਪਾਇਆ ਨੇ ਚਿਟੀ ਦੁਪਹਿਰੇ,
ਤਾਹੀਓਂ ਦੁੱਪਟਾ ਨਾ ਸਿਰ ਉਤੇ ਠਹਿਰੇ।

ਐਸਾ ਹੈ ਜਾਦੂ ਚਲਾਇਆ ਪ੍ਰਾਹੁਣੇ,
ਸਾਰੇ ਹੀ ਬਣ ਗਏ ਨੇ ਮੋਮੀ ਖਡੌਣੇ,
'ਸੁਲਤਾਨ ਟੀਪੂ' ਵੀ ਖ਼ਾਮੋਸ਼ ਹੋਇਆ,
'ਪਰਤਾਪ ਸਾਂਗਾ' ਵੀ ਮਦਹੋਸ਼ ਹੋਇਆ।

ਰਣਜੀਤ ਸੁਤਾ, ਨਹੀਂ ਭਾਗ ਸੌਂ ਗਏ,
ਮਾਰੂ ਰਾਗ ਐਸਾ ਕੋਈ ਆ ਕੇ ਗੌਂਏ,
ਖ਼ੁਦਗ਼ਰਜ਼ੀਆਂ ਨੇ ਤੇ ਮਨ-ਮਰਜ਼ੀਆਂ ਨੇ,
'ਸਾਬਰ' ਖ਼ੁਦਾ ਅਗੇ ਹੁਣ ਅਰਜ਼ੀਆਂ ਨੇ।

ਗ਼ੁਲਾਮੀ ਦੇ ਹਥੋਂ ਜੇ ਸਾਨੂੰ ਛੁੜਾਵੇਂ,
ਰੁੜ੍ਹਦੀ ਹੋਈ ਦੌਲਤ ਜੇ ਸਾਡੀ ਬਚਾਵੇਂ,
ਬੜੀ ਤੇਰੀ ਕ੍ਰਿਪਾ ਬੜੀ ਮਿਹਰਬਾਨੀ,
ਆਜ਼ਾਦ ਵਸਣ ਇਹ ਹਿੰਦੋਸਤਾਨੀ।

## ਜ਼ਿੰਦਗੀ

ਛਾਂ ਦੇ ਵਾਂਗੂੰ ਛਾਂ ਹੈ ਜ਼ਿੰਦਗੀ,
ਅਸਲ ਦੇ ਅੰਦਰ ਤਾਂ ਹੈ ਜ਼ਿੰਦਗੀ,
ਮਰ ਕੇ ਵੀ ਜਿਦਾ ਨਾਂ ਹੈ ਜ਼ਿੰਦਾ,
ਉਸ ਜ਼ਿੰਦਗੀ ਦਾ ਨਾਂ ਹੈ ਜ਼ਿੰਦਗੀ।

# ਸੁਹਾਗਣ

ਵਾਹ ਮੇਰੇ ਦਾਤਾ ਵਾਹ ਮੇਰੇ ਦਾਤਾ ਅਜਬ ਤੇਰੀ ਏ ਲੀਲ੍ਹਾ ।

ਜਿਸ ਬੰਦੇ ਦਾ ਕੋਈ ਨਹੀਂ ਬਣਦਾ ਉਸਦਾ ਬਣੇਂ ਵਸੀਲਾ ।
ਕਿਧਰੇ ਬੇੜੀ ਡੱਗ ਮਗ ਡੋਲੇ ਚਲਦਾ ਕੋਈ ਨਹੀਂ ਹੀਲਾ ।
ਕਿਧਰੇ ਡੁਬਦੇ ਪਾਰ ਲੰਗਾਵੇਂ ਬਣ ਕੇ ਆਪ ਹੀ ਤੀਲਾ ।
ਵਾਹ ਮੇਰੇ ਦਾਤਾ ਵਾਹ ਮੇਰੇ ਦਾਤਾ ਅਜਬ ਤੇਰੀ ਏ ਲੀਲ੍ਹਾ ।

ਇਹ ਕੁਝ ਮੂੰਹੋਂ ਆਖੀ ਜਾਏ ਇਕ ਰਾਜੇ ਦੀ ਬੇਟੀ ।
ਜੰਗਲ ਦੇ ਵਿਚ ਕੱਚ ਦੀ ਗੱਡੀ ਸਾਲੂ ਵਿਚ ਲਪੇਟੀ ।
ਅਰਕਾਂ ਤੀਕਣ ਰੰਗਲਾ ਚੂੜਾ ਜਾਪੇ ਲਵੀ ਸੁਹਾਗਣ ।
ਨੈਣਾਂ ਦੇ ਵਿਚ ਮਸਤੀ ਸੁਤੀ ਸੁਫ਼ਨੇ ਉਸ ਵਿਚ ਜਾਗਣ ।

ਸੁੰਦਰ ! ਤੇ ਉਹ ਏਨੀ ਸੁੰਦਰ ਜਿਉਂ ਚੰਬੇ ਦੀਆਂ ਕਲੀਆਂ ।
ਬੋਲੀ ਉਸ ਦੀ ਏਨੀ ਮਿਠੀ ਜਿਉਂ ਮਿਸਰੀ ਦੀਆਂ ਡਲੀਆਂ ।
ਗਲ ਕਰੇ ਤੇ ਫੁਲ ਪਏ ਹਸਣ ਹਸੇ ਤੇ ਜਗ ਖਿੜ ਪਏ ।
ਏਨਾ ਸੁਹਣਾ ਮੁਖੜਾ ਉਸ ਦਾ ਚੰਨ ਵੇਖੇ ਤੇ ਚਿੜ੍ਹ ਪਏ ।

ਕੱਦ ਓਸਦਾ ਲਗਰ ਦੇ ਵਾਂਗੂ ਜੁਸਾ ਨਵਾਂ ਨਰੋਇਆ ।
ਜਾਪੇ ਰੱਬ ਨੇ ਕੁਦਰਤ ਅਗੇ ਢੋਇਆ ਹੈ ਇਕ ਢੋਇਆ ।
ਕਿਸਮਤ ਉਸਦੀ ਕੀ ਮੈਂ ਦਸਾਂ ਅਜਬ ਉਹਦੇ ਨੇ ਲੇਖੇ ।
ਮਾਣ ਕਰੇ ਨਾ ਕਦੀ ਵੀ ਦਾਤਾ ਅਜ ਕਦੀ ਜੇ ਵੇਖੇ ।

ਰੂਪ ਦਿਤੇ ਤੇ ਰੱਜ ਕੇ ਦਿਤਾ ਜਾਪੇ ਰੂਪ ਦੀ ਰਾਣੀ ।
ਲੇਖ ਲਿਖੇ ਤੇ ਲਿਖੇ ਨੇ ਐਸੇ ਜਾਪੇ ਪਈ ਨਤਾਣੀ ।
ਸਿਰ ਦੇ ਉਤੇ ਖਾਰੀ ਚੁਕੀ ਖਾਰੀ ਵਿਚ ਇਕ ਬੰਦਾ ।
ਬੰਦਾ ਵੀ ਉਹ ਜਿਸਦੇ ਤਨ ਦਾ ਲੂੰ ਲੂੰ ਜ਼ਖ਼ਮੀ ਗੰਦਾ ।

ਸਿਰ ਤੋਂ ਲੈ ਕੇ ਪੈਰਾਂ ਤੀਕਣ ਅੰਗ ਉਹਦੇ ਨਹੀਂ ਹਲਦੇ ।
ਜ਼ਖ਼ਮੋਂ ਜ਼ਖ਼ਮੀ ਜ਼ਖ਼ਮਾਂ ਦੇ ਚੋਂ ਕੀੜੇ ਨੇ ਪਏ ਚਲਦੇ ।
ਇਹ ਹੈ ਇਸ ਦਾ ਜੀਵਨ-ਸਾਥੀ ਇਹ ਇਹਦੇ ਘਰ ਵਾਲਾ ।
ਮਖਣਾਂ ਦੇ ਨਾਲ ਪਾਲੀ ਹੋਈ ਦਾ ਇਹ ਹੈ ਕ੍ਰਿਸ਼ਨ ਗਵਾਲਾ ।

ਇਹ ਸ਼ਹਿਜ਼ਾਦੀ ਇਹਇਕ ਪਿੰਗਲਾਇਹਕੀਮੇਲਮਲਾਇਆ।
ਵਾਹ ਮੇਰੇਦਾਤਾ ਵਾਹ ਮੇਰੇਦਾਤਾ ਅਜਬ ਤੇਰੀਇਹਮਾਇਆ।
ਇਸ ਜੋੜੀ ਨੂੰ ਜਿਸ ਦਮ ਕੋਈ ਆ ਕੇ ਨੇੜੇ ਵੇਖੇ ।
ਧੁਰ ਦੇ ਲੇਖਿਓਂ ਭੁਲੇ ਹੋਏ ਦਿਲ ਵਿਚ ਲਾਵਨ ਲੇਖੇ ।

ਕੋਈ ਆਖੇ ਇਹਭਾਰ ਗਮਾਂ ਦਾ ਕਿਉਂ ਹੈ ਸਿਰਤੇ ਚਾਇਆ।
ਇਹ ਆਖੇ ਇਹ ਭਾਰ ਨਹੀਂ ਲੋਕੋ ਇਹਹੈ ਸਿਰਦਾ ਸਾਇਆ।
ਕੋਈ ਆਖੇ ਇਹ ਪਿੰਗਲਾ ਲੂਲਾ ਤੂੰ ਪਈ ਦਿਸੇਂ ਸ਼ਹਿਜ਼ਾਦੀ।
ਇਹ ਆਖੇ ਇਹ ਮੇਲ ਅਗੰਮੀ ਇਸ ਦਾ ਨਾਂ ਹੈ ਸ਼ਾਦੀ।

ਕੋਈ ਕੁਝ ਆਖੇ ਕੋਈ ਕੁਝ ਆਖੇ ਐਪਰ ਲਗਨ ਨਾ ਡੋਲੇ।
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਧੰਨ ਗੁਰੂ ਬੋਲੇ।
ਸਿਰ ਤੇ ਚੁਕਕੇ ਆਪਣੀ ਦੁਨੀਆ ਦੁਨੀਆ ਵਿਚ ਪਈ ਘੁਮੇ।
ਜਾਣ ਕੇ ਉਸ ਨੂੰ ਜ਼ਾਤ ਇਲਾਹੀ ਪੈਰ ਉਹਦੇ ਨਿਤ ਚੁਮੇ।

ਭੁਖ ਲਗੇ ਤੇ ਮੰਗ ਲਿਆਵੇ ਰੁਖੇ ਮਿਸੇ ਟੁਕੜੇ।
ਕੁਝ ਖਵਾ ਕੇ ਕੁਝ ਉਹ ਖਾ ਕੇ ਭੁਲ ਜਾਏ ਸਭ ਦੁਖੜੇ।
ਟਹਿਲ ਕਰੇ ਪਈ ਬਣ ਕੇ ਗੋਲੀ ਘਰ ਉਹਦੇ ਦੀ ਰਾਣੀ।
ਅੰਮ੍ਰਿਤ ਵੇਲੇ ਰੋਜ਼ ਈ ਉਠ ਕੇ ਏਦਾਂ ਪੜ੍ਹੇ ਉਹ ਬਾਣੀ :

'ਹਮ ਮੈਲੇ ਤੁਮ ਉਜਲ ਕਰਤੇ ਹਮ ਨਿਰਗੁਣ ਤੁਮ ਦਾਤਾ।
ਹਮ ਮੂਰਖ ਤੁਮ ਚਤਰ ਸਿਆਣੇ ਤੂਸਰਬ ਕਲਾ ਕਾ ਗਿਆਤਾ।'
ਮੂੰਹ ਵਿਚ ਬਾਣੀ ਹਥੀਂ ਸੇਵਾ ਸੇਵਾ ਵਿਚ ਰਹੇ ਜੁਟੀ।
ਸਤਿਗੁਰ ਨਾਨਕ ਸਚੇ ਉਤੇ ਡੋਰ ਗੁਡੀ ਨੇ ਸੁਟੀ।

ਇਕ ਦਿਨ ਇਕ ਬੇਰੀ ਦੇ ਥਲੇ ਡੇਰਾ ਉਹਨਾਂ ਲਾਇਆ।
ਆਪਣੇ ਸਿਰ ਦੇ ਸਾਏ ਤਾਈਂ ਛਾਵੇਂ ਉਸ ਬਠਾਇਆ।
ਫੜ ਕੇ ਠੂਠਾ ਮੰਗਣ ਟੁਰ ਪਈ ਉਹ 'ਪਿੰਗਲੇ ਦੀ ਰਾਣੀ'।
ਦਿਲ ਦੇ ਵਿਚ ਪਈ ਸੁਖਣਾਂ ਸੁਖੇ ਬੁਲ੍ਹਾਂ ਉਤੇ ਬਾਣੀ।

ਖਾਰੇ ਦੇ ਵਿਚ ਬੈਠਾ 'ਪਿੰਗਲਾ' ਦਿਲ ਵਿਚ ਲਾਵੇ ਲੇਖੇ।
ਚਾਰ ਚੌਫੇਰੇ ਨਜ਼ਰ ਦੌੜਾ ਕੇ ਰਬ ਦੇ ਰੰਗ ਪਿਆ ਵੇਖੇ।
ਉਸ ਬੇਰੀ ਦੇ ਨੇੜੇ ਹੀ ਇਕ ਦਿਸੀ ਉਸ ਨੂੰ ਛਪੜੀ।
ਕੀ ਵੇਂਹਦਾ ਏ ਨਜ਼ਰ ਉਹਦੀ ਜਾ ਛਪੜੀ ਤੀਕਣ ਅਪੜੀ।

ਉਸ ਛਪੜੀ ਦੇ ਪਾਣੀ ਅੰਦਰ ਕਾਲੇ ਕਾਂ ਪਏ ਨ੍ਹਾਵਣ।
ਨ੍ਹਾਂਦੇ ਸਾਰ ਈ ਕਾਂ ਉਹ ਕਾਲੇ ਹੰਸ ਉਹ ਬਣਦੇ ਜਾਵਨ।
ਲੂੰ ਲੂੰ ਹੈਸੀ ਵਿਨਿਆ ਹੋਇਆ ਅੰਗ ਅੰਗ ਹੈਸੀ ਸੂਜਾ।
ਫਿਰ ਵੀ ਡਿਗਦਾਂ ਢਹਿੰਦਾ ਰਿੜ੍ਹਦਾ ਉਸ ਛਪੜੀ ਤੇ ਪੁਜਾ।

ਪਾਣੀ ਦੇ ਜਦ ਮਾਰ ਕੇ ਛਟੇ ਧੋਤਾ ਉਸ ਨੇ ਮੁਖੜਾ।
ਜਾਪੇ ਬਦਲਾਂ ਦੇ ਹੈ ਪਿਛੋਂ ਨਿਕਲਿਆ ਚੰਨ ਦਾ ਟੁਕੜਾ।
ਜਿਸਦਮ ਉਸਨੇ'ਵਾਹਿਗੁਰੂ'ਕਹਿਕੇ ਤਾਰੀ ਉਸ ਵਿਚ ਲਾਈ।
ਕੁੰਦਨ ਵਰਗੀ ਹੋ ਗਈ ਦੇਹੀ ਮਨ ਦੀ ਹੋਈ ਸਫਾਈ।

ਰਬ ਦੀ ਕੁਦਰਤ ਰਬ ਦਾ ਬੰਦਾ ਨੈਣਾਂ ਵਿਚ ਪਿਆ ਤੋਲੇ।
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਲੂੰ ਲੂੰ ਉਸਦਾ ਬੋਲੇ।
ਮੰਗ ਪਿਨ ਕੇ ਜਿਸ-ਦਮ ਰਾਣੀ ਬੇਰੀ ਥੱਲੇ ਆਈ।
ਵੇਖ ਕੇ ਅਗੇ ਜਵਾਨ ਰੰਗੀਲਾ ਦਿਲ ਦੇ ਵਿਚ ਘਬਰਾਈ।

ਨੈਣ ਉਹਦੇ ਪਏ ਪਿੰਗਲਾ ਢੂੰਡਣ ਉਹ ਨਾ ਕੁਝ ਵੀ ਦਸੇ।
ਉਹ ਪਈ ਵੇਖ ਕੇ ਉਸ ਨੂੰ ਰੋਵੇ ਉਹ ਪਿਆ ਵੇਖ ਕੇ ਹਸੇ।
ਰੋ ਰੋ ਉਸ ਨੂੰ ਆਖਣ ਲਗੀ ਕਿਥੇ ਮੇਰਾ ਸਾਈਂ?
ਉਸ ਨੇ ਅਗੋਂ ਹਸ ਕੇ ਕਿਹਾ ਛੱਡ ਉਸ ਪਿੰਗਲੇ ਤਾਈਂ।

ਉਸ ਨੇ ਕਿਹਾ ਪਿੰਗਲਾ ਮੇਰਾ ਮੇਰੇ ਦਿਲ ਦੀ ਦੁਨੀਆ।
ਉਹੋ 'ਸੁਹਾਗਣ' ਪਤੀ ਦੇ ਚਰਨੀ ਜਿਸ ਨੂੰ ਮਿਲਦੀ ਦੁਨੀਆ।
ਆਖਰ ਉਸਨੇ ਹਸ ਕੇ ਕਿਹਾ ਮੈਂ ਹੀ ਪਤੀ ਹਾਂ ਤੇਰਾ।
ਉਸਨੇ ਕਿਹਾ ਤੂੰ ਏਂ ਪਿੰਗਲਾ ? ਮਨ ਨਹੀਂ ਮੰਨਦਾ ਮੇਰਾ !

ਉਸਨੇ ਕਿਹਾ ਤਕ ਔਹ ਛਪੜੀ ਉਸ ਦੇ ਵਿਚ ਹਰ ਦਿਸੇ।
ਛਪੜੀ ਨਹੀਂ ਨੀ ! ਇਹ ਤੇ ਕੋਈ ਅੰਮ੍ਰਿਤ ਦਾ ਸਰ ਦਿਸੇ।
ਜੇ ਤੈਨੂੰ ਪ੍ਰਤੀਤ ਨਹੀਂ ਆਉਂਦੀ ਆ ਤੈਨੂੰ ਫਿਰ ਦਸਾਂ।
ਉਸ ਦਾਤੇ ਦੀ ਅਜ ਮੈਂ ਕੁਦਰਤ ਵੇਖ ਵੇਖ ਕੇ ਹੱਸਾਂ।

ਉਸ ਛਪੜੀ ਦੇ ਅੰਦਰ ਜਿਸਦਮ ਉਂਗਲੀ ਉਸ ਨੇ ਪਾਈ।
ਉਂਗਲੀ ਹੋ ਗਈ ਚੰਦਨ ਵਰਗੀ ਦੋਹਾਂ ਦਿਤੀ ਵਧਾਈ।
ਦੋਵੇਂ ਰਲ ਕੇ ਗਾਵਣ ਲਗੇ ਪਤਨੀ ਅਤੇ ਸਵਾਮੀ।
'ਕਾਗੋਂ ਹੰਸ ਕਰੇ ਮੇਰਾ ਗੋਬਿੰਦ' ਉਹ ਹੈ ਅੰਤਰਯਾਮੀ।

ਕਹਿੰਦੇ ਨੇ ਕਿ ਓਸ ਵੇਲੇ ਹੈ ਸਿਦਕ ਦਾ ਬੇੜਾ ਤਰਦਾ।
ਜਿਸਦਮ ਬੰਦਾ ਸਿਦਕੀ ਬਣ ਕੇ ਦੁਖ ਹੈ ਸਭੋ ਜਰਦਾ।
'ਸਾਬਰ' ਉਸ ਸੁਹਾਗਣ ਪਿਛੇ ਬਖਸ਼ਿਆ ਸਰ ਹੈ ਦਾਤੇ।
"ਰਾਮਦਾਸ ਸਰੋਵਰ ਨ੍ਹਾਤੇ ਸਭ ਉਤਰੇ ਪਾਪ ਕਮਾਤੇ।"

ਉਹ "ਬੇਰੀ ਦੁਖ ਭੰਜਨੀ ਬੇਰੀ" ਹੁਣ ਤਕ ਫਲੇ ਤੇ ਫੁਲੇ।
ਨੀਚੋਂ ਊਚ ਕਰੇ ਮੇਰਾ ਗੋਬਿੰਦ ਕੌਣ ਉਹਦੇ ਗੁਣ ਭੁਲੇ।
'ਅੰਮ੍ਰਿਤ ਦਾ ਸਰ' ਬਣ ਗਈ ਛਪੜੀ ਸਿਦਕਣ ਕੀਤਾ ਹੀਲਾ।
ਵਾਹ ਮੇਰੇ ਦਾਤਾ ਵਾਹ ਮੇਰੇ ਦਾਤਾ ਅਜਬ ਤੇਰੀ ਏ ਲੀਲ੍ਹਾ।

# ਗੁਸਾ

ਗੁਸਾ ਬੜਾ ਚੰਡਾਲ,
ਫੁਲਾਂ ਵਾਂਗੂ ਹਸਦਾ ਮੁਖੜਾ,
ਝੁਲਸ ਕੇ ਕਰ ਦਏ ਲਾਲ।

ਚੰਦਨ ਵਰਗੀ ਸੁੰਦਰ ਦੇਹੀ,
ਧੁਖ ਧੁਖ ਦੇਵੇ ਬਾਲ,
ਗੁਸਾ ਬੜਾ ਚੰਡਾਲ।

ਆਦਰ, ਮਾਣ, ਮੁਹੱਬਤ, ਇਜ਼ਤ,
ਰਖ ਦਏ ਇਕਲਵਾਂਜੇ,
ਹੋਵਣ ਮੇਲੇ ਗੋਡੇ ਗੋਡੇ,
ਤਨ, ਮਨ, ਧੋਤੇ-ਮਾਂਜੇ,

ਸੂਝ, ਸਿਆਣਪ, ਅਕਲ, ਦਾਨਾਈ,
ਸ਼ਾਂਤੀ ਲੈ ਜਾਏ ਨਾਲ,
ਗੁਸਾ ਬੜਾ ਚੰਡਾਲ।

ਮੈਂ ਹਾਂ ਕੌਣ ਤੇ ਕੌਣ ਏਂ ਸਾਵੇਂ,
ਰੱਬ ਵੀ ਰਹੇ ਨਾ ਚੇਤੇ,
ਲੂਸੇ ਦਿਲ, ਕਰਿੱਝੇ ਸੀਨਾ
ਮੱਛੀ ਜਿਵੇਂ ਬਰੇਤੇ,
ਪੈ ਜਾਏ ਭੜਥੂ ਲੂੰ ਲੂੰ ਅੰਦਰ,
ਆਵਣ ਕਈ ਭੁਚਾਲ,
ਦਿਲ ਗੁਸੀਲਾ ਅੱਗ ਦਾ ਪਰਬਤ,
ਫੁਟੇ ਜਦੋਂ ਜਵਾਲਾ।
ਜਿਸ ਥਾਂ ਉਤੇ ਪੈਰ ਉਹ ਰਖੇ,
ਹੋ ਜਾਏ ਛਾਲਾ ਛਾਲਾ।
ਹੋਵੇ ਵਸ ਤੇ ਗੁਸੇ ਅੰਦਰ ਸਾੜ ਦਏ ਆਲ ਪਤਾਲ।
ਬੋਲ ਕਬੋਲ ਜੋ ਮੂੰਹ ਵਿਚ ਆਏ
ਵਾਂਗ ਸ਼ੁਦਾਈਆਂ ਕੂਕੇ।
ਪਹਿਲੋਂ ਅਪਣਾ ਤਨ ਮਨ ਸਾੜੇ,
ਫਿਰ ਦੂਜੇ ਨੂੰ ਫੂਕੇ।
ਜੋ ਨਹੀਂ ਇਸ ਤੋਂ ਬਚਿਆ 'ਸਾਬਰ',
ਉਸ ਦਾ ਕੋਈ ਨਾ ਹਾਲ;
ਗੁਸਾ ਬੜਾ ਚੰਡਾਲ।

# ਸਿਖ ਦੀ ਪਗ

ਪੰਦਰਾਂ ਅਠੱਤਰ ਬਿਕ੍ਰਮੀ ਦੀ ਖੁਲ੍ਹੀ ਰੁਤੇ,
"ਸੰਗਰ" ਸਿੰਘ ਬੇਰਾੜ ਦਾ ਸੀ ਜ਼ੋਰਾਂ ਉਤੇ,
ਚੋਂਭੜ ਮਾਰ ਜਗਾਂਵਦਾ ਸੀ ਭਾਗ ਉਹ ਸੁਤੇ,
ਭਾਰੂ ਸ਼ੇਰਾਂ ਹਾਥੀਆਂ ਤੇ ਉਸ ਦੇ ਕੁੱਤੇ।
ਜੋ ਵੀ ਉਸ ਦੇ ਸਾਮ੍ਹਣੇ ਆ ਰਣ ਵਿਚ ਬੁਤੇ,
ਉਠੇ ਨਾ ਉਹ ਹਸ਼ਰ ਤੀਕ ਜਹੀ ਨੀਂਦ ਵਿਗੁਤੇ।
ਭੱਟੀ ਮੁਗ਼ਲ ਪਠਾਣ ਦੇ ਇੰਝ ਨਕ ਪਰੁੱਤੇ,
ਜਾਪੇ ਜੱਟ ਪੰਜਾਲੀਆਂ ਵਿਚ ਹਾਥੀ ਜੁੱਤੇ।

ਤੀਜੀ ਵਾਰੀ ਹਿੰਦ ਤੇ ਜਾਂ ਬਾਬਰ ਚੜ੍ਹਿਆ,
ਮੁਗ਼ਲ ਪਠਾਣਾਂ ਭੱਟੀਆਂ ਦੇ ਸਾਹਵੇਂ ਦੜਿਆ।

ਬਾਬਰ ਸਿੰਘ ਬੈਰਾੜ ਦਾ ਆ ਪੱਲਾ ਫੜਿਆ,
ਲੂੰ ਲੂੰ ਲਾਟਾਂ ਨਿਕਲੀਆਂ ਗੁਸੇ ਵਿਚ ਕੜਿਆ।
'ਪਾਣੀ ਪਤ' ਦੇ ਜੰਗ ਵਿਚ ਆ ਸੂਰਾ ਵੜਿਆ,
ਪਾਣੀ ਪਾਣੀ ਹੋ ਗਿਆ ਜੋ ਅਗੇ ਅੜਿਆ।
ਪੈਰ ਚੁਮੇ ਆ ਫ਼ਤਹ ਨੇ ਇੰਝ ਸ਼ੇਰ ਉਹ ਲੜਿਆ,
ਦਿਲੀ ਦੇ ਫਿਰ ਤਖ਼ਤ ਤੇ ਬਾਬਰ ਨੂੰ ਖੜਿਆ।

ਹਿੰਮਤ ਵੇਖ ਬੈਰਾੜ ਦੀ ਪੈ ਗਈ ਦੁਹਾਈ,
ਗੁਡੀ ਸਿਖੀ ਕੌਮ ਦੀ ਇੰਝ ਅਰਸ਼ ਚੜ੍ਹਾਈ।
ਵੇਖੇ ਪੱਗਾਂ ਥਮ ਕੇ ਪਈ ਕੁਲ ਲੁਕਾਈ,
ਹੋਣੀ ਮੌਤ ਦੇ ਕੰਨ ਵਿਚ ਜਾ ਖ਼ਬਰ ਸੁਣਾਈ।
ਮੌਤ ਸ਼ਿੰਗਾਰ ਲਾ ਕੇ ਰਣ ਅੰਦਰ ਆਈ,
ਹਿੰਮਤ ਵੇਖ 'ਬੈਰਾੜ' ਹੋ ਗਈ ਸ਼ੌਦਾਈ।
ਮੱਥਾ ਸ਼ੇਰ ਦਾ ਚੁਮ ਕੇ ਜਹੀ ਜਫੀ ਪਾਈ,
ਨੀਂਦਰ ਮਿੱਠੀ ਸੌਂ ਗਿਆ ਪਰ ਕੌਮ ਜਗਾਈ।

ਬਾਬਰ ਸੁਣ ਕੇ ਖ਼ਬਰ ਇਹ ਰਣ ਅੰਦਰ ਆਇਆ,
ਸੁਤੇ ਸ਼ੇਰ ਨੇ ਸ਼ਾਹ ਤੋਂ ਸੱਜਦਾ ਕਰਵਾਇਆ।
ਬਾਬਰ ਉਹਦੇ ਅਹਿਸਾਨ ਨੂੰ ਸਿਰ ਉਤੇ ਚਾਇਆ,
ਆਪਣੇ ਅਣਖੀ ਯਾਰ ਦਾ ਇੰਝ ਮਾਣ ਵਧਾਇਆ।
ਰੀੜਾਂ ਦੇ ਵਿਚ ਆ ਕੇ ਦਰਬਾਰ ਸਜਾਇਆ,
'ਭੱਲਣ' ਪੁਤਰ ਸ਼ੇਰ ਦਾ ਫਿਰ ਉਸ ਬੁਲਾਇਆ।

ਸਦ ਕੇ ਲਾਲ ਬੇਰਾੜ ਦਾ ਛਾਤੀ ਨਾਲ ਲਾਇਆ, ।
ਫਿਰ ਚੀਰਾ ਲੈ ਕੇ ਜਿਤ ਦਾ ਉਹਦੇ ਸਿਰ ਬਨ੍ਹਇਆ

ਡੰਕੇ ਸ਼ੇਰ ਬੇਰਾੜ ਦੇ ਅਸਮਾਨੀ ਖੜਕੇ,
ਤੇਜ 'ਭਲਣ' ਦਾ ਦਿਨੋ ਦਿਨ ਪਿਆ ਏਦਾਂ ਭੜਕੇ।
ਜਿਦਾਂ ਚਾਨਣ ਵਧਦਾ ਏ ਨੂਰੀ ਤੜਕੇ,
ਦੁਸ਼ਮਣ ਦੇ ਇਹ ਸਿਰਾਂ ਤੇ ਪਈ ਬਿਜਲੀ ਕੜਕੇ।
ਜੋ ਵੀ ਅੜਿਆ ਮੌਤ ਦੀ ਪਾ ਦਿਤਾ ਸੜਕੇ,
ਖਰਲ, ਪਚਾਹਦੇ, ਬੋਦਲੇ, ਸਭ ਭਟੀ ਧੜੱਕੇ।
ਜੱਬਾ ਵੇਖ ਬੈਰਾੜ ਦਾ ਕੋਈ ਕੰਨ ਨਾ ਫੜਕੇ,
ਐਪਰ ਸਭ ਦੀ ਅੱਖ ਵਿਚ ਪਿਆ ਭਲਣ ਰੜਕੇ।

ਰੁਤਬਾ ਵੇਖ ਕੇ ਸਿਖ ਦਾ 'ਮਨਸੂਰ ਖਾਂ ਭੱਟੀ',
ਸਹਿ ਨਾ ਸਕਿਆ ਵੇਖ ਕੇ ਫਿਰੇ ਨਾਸਾਂ ਵੱਟੀ।
ਜਦੋਂ ਵੀ ਸਾਵੇਂ ਆਇਆ ਭਰ ਗਿਆ ਉਹ ਚੱਟੀ,
ਇਟਨ ਪਿਟਨ ਕਰ ਰਿਹਾ ਕੋਈ ਵੱਟਕ ਨਾ ਵੱਟੀ।
ਆਖ਼ਰ ਉਸ ਨੇ ਦਿਲ 'ਚ ਇਹ ਪੜ੍ਹ ਲਈ ਪੱਟੀ,
ਡੋਲਾ ਦਿਤਾ ਭੈਣ ਦਾ ਅਕਬਰ ਨੂੰ ਚੱਟੀ।
ਵਧਿਆ ਉਸ ਦਾ ਹੌਸਲਾ ਇਹ ਖਟ ਕੇ ਖਟੀ,
ਯੂਸਫ਼ ਦਾ ਮੁਲ ਪੈ ਗਿਆ ਸੂਤਰ ਦੀ ਅੱਟੀ।

ਏਧਰ ਮਾਣ ਸੀ ਸਿਖ ਨੂੰ ਹਿੰਮਤ ਦਾ ਭਾਰਾ,
ਉਧਰ ਅੰਕਬਰ ਸ਼ਾਹ ਦਾ ਮਿਲ ਗਿਆ ਸਹਾਰਾ।
ਏਧਰ ਸਿਖ ਦੀ ਅਣਖ ਦਾ ਪਿਆ ਚਮਕੇ ਤਾਰਾ,
ਉਧਰ ਖ਼ੂਹ ਦੀ ਤੇਹ ਦਾ ਬਣ ਗਿਆ ਸਿਤਾਰਾ।
ਰੋਜ਼ ਨਵੇਂ ਹੀ ਸੂਰਜੋਂ ਹੋਏ ਘਲੂ ਘਾਰਾ,
ਭਾਂਬੜ ਬਣ ਕੇ ਭੜਕ ਪਏ ਖ਼ੂਨੀ ਅੰਗਿਆਰਾ।
ਆਖ਼ਰ ਸੂਬੇ ਸਦ ਕੇ ਇਹ ਕੀਤਾਂ ਚਾਰਾ,
ਅਕਬਰ ਦੇ ਦਰਬਾਰ ਵਿਚ ਚਲ ਕਰੋ ਨਿਤਾਰਾ।

ਅਕਬਰ ਬਹਿ ਕੇ ਦੋਹਾਂ ਦੀ ਗੱਲ ਸੁਣੀ ਸੁਣਾਈ,
ਆਖ਼ਰ ਦਿਤਾ ਫ਼ੈਸਲਾ ਸਭ ਭੁਲ ਖ਼ੁਦਾਈ।
ਬਾਬਰ ਪਗੜੀ ਸਿਖ ਨੂੰ ਸੀ ਜੋ ਬਨ੍ਹਵਾਈ,
ਉਹੋ ਪੱਗ ਮਨਸੂਰ ਦੇ ਸਿਰ ਤੇ ਸਜਵਾਈ।
ਫਰਕੀ ਮੁੱਛ ਬੇਰਾੜ ਦੀ ਅੱਖ ਰੋਹ ਵਿਚ ਆਈ,
ਪਰਬਤ ਵਾਂਗੂ ਮੌਛ ਨਾ ਉਸ ਖਾਧਾ ਰਾਈ।
ਅਣਖੀ ਸਿਖ ਜਵਾਨ ਨੇ ਇੰਝ ਪਤ ਬਚਾਈ,
ਭਰੇ ਹੋਏ ਦਰਬਾਰ ਵਿਚ ਉਹ ਪੱਗ ਚਾ ਲਾਹੀ।

ਛਾਤੀ ਚੜ੍ਹ ਮਨਸੂਰ ਦੀ ਪਿਆ ਧੌਲਾਂ ਮਾਰੇ,
ਧਰਤੀ ਨੀਂਵੀਂ ਹੋ ਜਾਏ ਜਦ ਬਾਂਹ ਉਲਾਰੇ।
ਚੂਹੇ ਵਾਂਗ ਮਧੋਲਦਾ ਹੱਥ ਮਾਰ ਕਰਾਰੇ,

ਅਖੀਂ ਭਰੀਆਂ ਲਾਲੀਆਂ ਜਿਉਂ ਭਖਣ ਅੰਗਾਰੇ,
ਬੁਕੇ ਸ਼ੇਰ ਪੰਜਾਬ ਦਾ ਤੇ ਪੱਗ ਸਵਾਰੇ।
ਸੁਸਰੀ ਵਾਂਗੂ ਸੌਂ ਗਏ ਦਰਬਾਰੀ ਸਾਰੇ,
ਅਕਬਰ ਦੇ ਦਰਬਾਰ ਵਿਚ ਮਾਰੇ ਲਲਕਾਰੇ।

ਓਏ ਜੰਮਿਆ ਕੌਣ ਏ ਸਿਖ ਦੀ ਜੋ ਪੱਗ ਉਤਾਰੇ।

# ਯਾਰ

ਲੋਕ ਪਏ ਸਮਝਣ ਯਾਰ,
ਉਹ ਸਮਝੇ ਮੈਂ ਫੁਲ ਹਾਂ 'ਸੁੰਦਰ' ਮੈਨੂੰ ਸਮਝੇ ਖਾਰ,
ਲੋਕ ਪਏ ਸਮਝਣ ਯਾਰ।

ਚੰਨ ਸਮਝੇ ਮੈਂ ਬੜਾ ਹਾਂ ਸੋਹਣਾ,
ਤਾਹੀਓਂ ਚਾਹੇ ਚਕੋਰ ਨੂੰ ਕੋਹਣਾ,
ਇਸ ਦਾ ਨਾਂ ਨਹੀਂ ਪਿਆਰ,
ਲੋਕ ਪਏ ਸਮਝਣ ਯਾਰ।

ਇਕ ਪੰਛੀ ਚੜ੍ਹ ਕੋਠੇ ਹਸੇ,
ਇਕ ਪੰਛੀ ਬਿਨ ਆਲ੍ਹਣੇ ਵਸੇ,
ਕਿਵੇਂ ਹੋਣ ਇਕ-ਸਾਰ ?
ਲੋਕ ਪਏ ਸਮਝਣ ਯਾਰ।

ਪ੍ਰੀਤ ਉਹਦੀ ਜਿਉਂ ਲਾਂਬੂ ਅੱਗ ਦਾ,
ਮੈਂ ਸਮਝਾਂ ਹੈ ਦੀਵਾ ਜਗਦਾ,
ਸਾੜ ਦੇਵੇਂ ਹਰ ਵਾਰ,
ਲੋਕ ਪਏ ਸਮਝਣ ਯਾਰ।

ਉਸ ਦਾ ਪਿਆਰ ਹਕੂਮਤ ਚਾਹੇ,
ਕਿੰਨਾ ਚਿਰ ਇਹ ਕੋਈ ਨਬਾਹੇ ?
ਇਨਸਾਨ ਹਾਂ ਆਖ਼ਰਕਾਰ !
ਲੋਕ ਪਏ ਸਮਝਣ ਯਾਰ।

ਹਰ ਇਕ ਜਿਤਨਾ ਚਾਹੇ ਬਾਜ਼ੀ,
'ਸਾਬਰ' ਜਿਤੇ ਫਿਰ ਨਹੀਂ ਰਾਜ਼ੀ,
ਜਿਤ ਸਮਝਾਂ ਕਿ ਹਾਰ ?
ਲੋਕ ਪਏ ਸਮਝਣ ਯਾਰ।

# ਸੇਵਾ

(ਬਿਨ ਕਾਫੀਆ)

ਦੁਨੀਆ ਦੇ ਰੌਲੇ 'ਚ ਖ਼ਾਮੋਸ਼ ਰਹਿਣਾ,
ਸੋਝੀ ਦੇ ਹੋਂਦੇ ਵੀ ਬੇਹੋਸ਼ ਰਹਿਣਾ,
ਹੰਝੂ ਹੀ ਪੀ ਕੇ ਤੇ ਮਧਹੋਸ਼ ਰਹਿਣਾ,
ਅਲਮੱਸਤ ਫਿਰਨਾ ਤੇ ਬੇਸੁਰਤ ਰਹਿਣਾ,
ਨਾ ਲੱਥੀ ਦੀ ਖ਼ਬਰਾ ਚੜ੍ਹੀ ਦੀ ਨਾ ਖ਼ਬਰਾ,
ਨਾ ਸ਼ੋਹਰਤ ਦੀ ਚਿੰਤਾ ਨਾ ਇਜ਼ਤ ਦਾ ਸੰਸਾ,
ਨਾ ਵਡੇ ਦਾ ਸਾੜ੍ਹਾ ਨਾ ਦੌਲਤ ਦਾ ਝੇਰਾ,
ਨਿਰਵੈਰ ਜੀਵਨ ਤੇ ਬੇਗ਼ਰਜ਼ ਤਾਂਘਾਂ,
ਨਿਰਲੋਭ ਖਿਚਾਂ ਤੇ ਅਲਮਸਤ ਸਿਕਾਂ,
ਨਿਰਛਲ ਉਮੰਗਾਂ ਤੇ ਬੇਹਿਰਸ ਆਸਾਂ,
ਬੇਲਾਗ ਸੱਧਰਾਂ ਤੇ ਬਿਹਬਲ ਉਡੀਕਾਂ,
ਜਿਦ੍ਹੇ ਨੈਣੀਂ ਹਸਣ, ਜਿਦ੍ਹੇ ਸੀਨੇ ਵਸਣ,
ਉਹ ਸੇਵਾ ਨੂੰ ਸਮਝੇ ਉਹ ਸੇਵਾ ਨੂੰ ਜਾਣੇ,

ਉਹਦੇ ਤਾਈਂ ਲੋਕੀ ਬੇਖ਼ਬਰਾ ਵੀ ਆਖਣ,
ਬੇਸਬਰਾ ਵੀ ਆਖਣ, ਨਥਾਵਾਂ ਵੀ ਆਖਣ,
ਕੁਰਾਹੀ ਵੀ ਆਖਣ
ਤੇ ਪਾਗ਼ਲ ਦੀਵਾਨਾ ਸ਼ੁਦਾਈ ਵੀ ਆਖਣ;
ਪਰ ਜਿਹੜੀ ਚੁੱਪ ਦੀ ਉਹ ਨਗਰੀ 'ਚ ਵੱਸੇ,
ਉਥੇ ਜਹੀਆਂ ਗੱਲਾਂ ਉਥੇ ਜਹੇ ਰੌਲੇ,
ਇਹ ਮੇਹਣੇ ਤੇ ਤਾਹਨੇ, ਇਹ ਟਿਚਰਾਂ ਤੇ ਛਿਬੀਆਂ,
ਏਦਾਂ ਗੁੰਮ ਹੋਵਣ, ਏਦਾਂ ਚੁਪ ਹੋਵਣ,
ਕਿ ਇਹੋ ਈ ਜਾਪੇ ਕਿ ਇਸ ਦੁਨੀਆ ਅੰਦਰ,
ਕੋਈ ਵਸਦਾ ਈ ਹੈ ਨਹੀਂ।
ਉਹ ਦੁਨੀਆ 'ਚ ਰਹਿ ਕੇ ਵੀ ਦੁਨੀਆ ਤੋਂ ਲਾਂਭੇ,
ਉਹ ਭਰਮਾਂ ਤੋਂ ਉਹਲੇ ਉਹ ਵਹਿਮਾਂ ਤੋਂ ਉਚੇ,
ਉਨ੍ਹਾਂ ਲਈ ਇਹ ਦੁਨੀਆ ਹੈ ਹੰਝੂਆਂ ਦਾ ਹਾਸਾ,
ਇਹ ਗੱਲਾਂ ਉਨ੍ਹਾਂ ਨੂੰ ਦੁਖਾਵਣ ਨਾ ਮਾਸਾ,
ਉਹ ਸੇਵਾ ਦੇ ਮਹਿਨੇ ਵੀ ਇਹੋ ਹੀ ਕਢਣ;
ਕਿ ਜੀਵਨ ਹੈ ਸੇਵਾ ਤੇ ਸੇਵਾ ਹੈ ਜੀਵਨ,
ਏਸੇ ਲਈ ਜੀਊਣਾ ਏਸੇ ਲਈ ਮਰਨਾ,
ਹੈ ਜੀਵਨ ਦਾ ਮੰਤਵ ਹੈ ਮੁਕਤੀ ਦਾ ਰਸਤਾ,
ਕਰਮ ਵੀ ਹੈ ਇਹੋ ਧਰਮ ਵੀ ਹੈ ਇਹੋ,
ਸੰਗਤ ਦੇ ਚਰਨਾਂ ਦੀ ਮਿੱਟੀ ਨੂੰ ਚੁੰਮਣਾ,
ਕੁਰਬਾਨ ਸਦਕੇ ਨਛਾਵਰ ਹੋ ਜਾਣਾ,
ਅਖੀਆਂ 'ਚ ਪਾਣੀ ਤੇ ਮੱਥੇ ਤੇ ਲਾਣੀ,
ਤੇ ਮੂੰਹੋਂ ਇਹ ਕਹਿਣਾ ਕਿ ਧੰਨ ਭਾਗ ਸਾਡੇ,
ਹੈ ਏਸੇ ਈ ਮਿੱਟੀ 'ਚ ਜੀਵਨ ਅਸਾਡਾ।

ਪਿਤਾ ਵਰਗੀ ਦੌਲਤ ਨਛਾਵਰ ਚਾ ਕਰਨੀ,
ਮਾਤਾ ਜਹੀ ਠੰਢਕ ਸਿਰੋਂ ਵਾਰ ਦੇਣੀ,
ਸੱਥਰ ਤੇ ਸੌਣਾ ਤੇ ਨੰਗੇ ਹੀ ਭੌਣਾ,
ਕੰਡਿਆਂ ਤੇ ਟੁਰਨਾ ਤੇ ਢੀਮਾਂ 'ਚ ਬਹਿਣਾ,
ਸੋਹਣੇ, ਸੁਨੱਖੇ, ਲਡਿੱਕੇ ਜਹੇ ਬੱਚੇ,
ਸੀਨੇ ਦੇ ਸੋਮੇ ਤੇ ਅੱਖਾਂ ਦੇ ਤਾਰੇ,
ਘੁਮਾ ਕੇ ਇਹ ਕਹਿਣਾ ਬੇਹਿਰਸੇ ਚੁਪੀਤਾ,
ਭਾਰਤ ਦੀ ਸੇਵਾ ਲਈ ਕੁਝ ਨਹੀਂ ਕੀਤਾ।
ਇਹ ਰੰਗਣ ਇਲਾਹੀ ਜਿਹਨੂੰ ਵੀ ਹੈ ਚੜ੍ਹਦੀ,
ਉਹ ਸੇਵਾ ਦੀ ਜੋਤੀ ਲਈ ਭੰਬਟ ਹੈ ਬਣਦਾ,
ਉਹ ਭਠੀ 'ਚ ਪੈ ਕੇ ਤੇ ਤਨ ਸਾੜ ਦੇਵੇ,
ਉਹ ਜੰਡੀਂ ਟੰਗੀ ਕੇ ਤੇ ਤਨ ਵਾਰ ਦੇਵੇ,
ਉਹ ਤਨ ਬਦਨ ਅਪਣੇ ਦੇ ਟੁਕੜੇ ਕਰਾ ਕੇ,
ਹਥੇਲੀ ਤੇ ਸਿਰ ਅਪਣੇ ਤਾਈਂ ਟਿਕਾ ਕੇ,
ਰੰਗੀਲੇ ਪੁਜਾਰੀ ਦੇ ਵਾਂਗੂ ਹੈ ਕਹਿੰਦਾ,
ਕਿ ਹੇ ਮੇਰੇ ਸਾਈਆਂ ਤੂੰ ਸੰਗਤ ਦੇ
ਚਰਨਾਂ ਦੀ ਮਿੱਟੀ ਬਣਾ ਦੇ।
ਜਿਦ੍ਹੇ ਨੈਣੀਂ ਵਸਦੀ ਹੈ ਸੇਵਾ ਦੀ ਰਾਣੀ,
ਉਹਨੂੰ ਭੁਲ ਜਾਂਦਾ ਏ ਅਪਣਾ ਪਰਾਇਆ,
ਉਹਦੇ ਲਈ ਇਹ ਦੁਨੀਆ ਹੈ ਸਾਰੀ ਹੀ ਮਿੱਤਰ,
ਉਹਦੇ ਲਈ ਏ ਸੇਵਾ ਹੀ ਜੀਵਨ ਕਹਾਣੀ,
ਉਹ ਵੈਰੀ ਨੂੰ ਪਹਿਲੋਂ ਪਿਲਾਂਦਾ ਏ ਪਾਣੀ,
ਜਿਸ ਨੇ ਵੀ ਚਖਿਆ ਹੈ ਸੇਵਾ ਦਾ ਮੇਵਾ,
ਉਹ ਸੇਵਾ ਦੇ ਜੋਗਾ ਉਹਦੇ ਲਈ ਏ ਸੇਵਾ।

# ਕੀ ਕਹਿੰਦੇ?

ਭੁਖੇ ਨੂੰ ਫੋਕਾ ਦਿਲਾਸਾ ਕੀ ਕਹਿੰਦੇ?
ਪਿਆਸੇ ਨੂੰ ਖ਼ਾਲੀ ਹਾਏ ਕਾਸਾ ਕੀ ਕਹਿੰਦੇ?
ਪੈਰੀ ਜ਼ੰਜੀਰਾਂ ਤੇ ਹੱਥੀਂ ਨੇ ਕੜੀਆਂ,
ਓ "ਸਾਬਰ" ਗ਼ੁਲਾਮਾਂ ਨੂੰ ਹਾਸਾ ਕੀ ਕਹਿੰਦੇ?

# ਛੇੜੂ ਮੱਝੀਆਂ ਦਾ

ਇਕ ਸੋਹਲ, ਸੁਨੱਖਾ ਜਿਹਾ ਸੋਹਣਾ ਨਢਾ,
ਜਿਦ੍ਹੇ 'ਮੋਢੇ ਦੇ ਉਤੇ ਇੰਝ ਫਬੇ ਕਮਲੀ।
ਜਿਵੇਂ ਚੋਦਵੀਂ ਚੰਨ ਦੇ ਮੁਖੜੇ ਉਤੇ,
ਕਿਤੋਂ ਝੂੰਮ ਝੁਮਾਂਦੀ ਆ ਜਾਂਦੀ ਏ ਬਦਲੀ।
ਉਹਦੇ ਹੱਥ ਵਿਚ ਖੂੰਡੀ ਇਕ ਸ਼ਾਮਾਂ ਵਾਲੀ,
ਉਹ ਸ਼ਾਮਾਂ ਏਦਾਂ ਸੀ ਕਿਸੇ ਨੇ ਲਾਈਆਂ।
ਜਿਵੇਂ ਕਿਸੇ ਸੁਨੱਖੀ ਨੇ ਬੀਣੀਆਂ ਉਤੇ,
ਲੈ ਚੂੜੀਆਂ ਸੋਨੇ ਦੀਆਂ ਹੋਣ ਸਜਾਈਆਂ।

ਉਸ ਖੂੰਡੀ ਉਤੇ ਕੁਝ ਕੋਕੇ ਹੈ ਸਨ,
ਉਹ ਕੋਕੇ ਐਸੇ ਸੀ ਕਿਸੇ ਨੇ ਲਾਏ।

ਪਿਆ ਇਹੋ ਈ ਜਾਪੇ ਕਿ ਨਦੀ ਝਨਾਂ ਵਿਚ,
ਕਿਸੇ ਤਾਰੇ ਖੋਹ ਕੇ ਨੇ ਹਨ ਸਜਾਏ।

ਜਾਂ ਖੂੰਡੀ ਫੜ ਕੇ ਦੋ ਹੱਥਾਂ ਅੰਦਰ,
ਦੋ ਮੋਢਿਆਂ ਉਤੇ ਰਖ ਲਵੇ ਉਹ ਪੋਲੇ।

ਉਹਦੇ ਕਹਿਣ ਸਿਆਣੇ ਇਹ ਤਕੜੀ ਫੜ ਕੇ,
ਕੁਝ 'ਤੇਰਾਂ' 'ਤੇਰਾਂ' ਪਿਆ ਕਹਿ ਕੇ ਤੋਲੇ।

ਉਹਦੇ ਨੈਣਾਂ ਅੰਦਰ ਸੀ ਢੂੰਢ ਕਿਸੇ ਦੀ,
ਕਦੀ ਖਿੜ ਖਿੜ ਹੱਸਣ ਕਦੀ ਛਮ ਛਮ ਵਸਣ।

ਜਾਂ ਛਮ ਛਮ ਵਸਣ ਬਰਸਾਤ ਦੇ ਵਾਂਗੂ,
ਫਿਰ ਦਸਣ ਵਾਲੇ ਕੁਝ ਏਦਾਂ ਦਸਣ।

ਉਹ ਕਮਲੀ ਜਾਪੇ ਕਿ ਘਟਾ ਹੈ ਕਾਲੀ,
ਤੇ ਨੈਣ ਪਏ ਜਾਪਣ ਹੰਝੂਆਂ ਦੇ ਧਾਰੇ।

ਤੇ ਹੱਥ ਦੀ ਖੂੰਡੀ ਕੁਝ ਏਦਾਂ ਫਬੇ,
ਸਤ ਰੰਗੀ ਪੀਂਘ ਜਿਉਂ ਦੇਵੇ ਨਜ਼ਾਰੇ।

ਜਦ ਨਾਮ ਖੁਮਾਰੀ ਚੜ੍ਹ ਜਾਏ ਉਸ ਨੂੰ,
ਉਹ ਧਰਤ ਦੇ ਉਤੇ ਫੇਰ ਲੇਟ ਸੀ ਜਾਂਦਾ।

ਪਿਆ ਇਹੋ ਈ ਜਾਪੇ ਕੋਈ ਸ਼ੀਸ਼ਾ ਫੜ ਕੇ,
ਹੈ ਧਰਤੀ ਦੇ ਉਤੇ ਪਿਆ ਝੱਲਕੀ ਪਾਂਦਾ।

ਫਿਰ ਹੱਥ ਦੀ ਖੂੰਡੀ ਲਾਡਾਂ ਵਿਚ ਆ ਕੇ,
ਛਾਤੀ ਨਾਲ ਲਗ ਕੇ ਇੰਝ ਟਿਕ ਸੀ ਜਾਂਦੀ।

ਜਿਵੇਂ ਕਲਮ ਕਵੀ ਦੀ ਕੁਝ ਲਿਖਦਿਆਂ ੨,
ਫਿਰ ਨਾਲ ਕਵੀ ਦੇ ਹੀ ਅੱਖ ਹੈ ਲਾਂਦੀ।

ਕਦੀ ਸਹਿਮ ਕੇ ਖੂੰਡੀ ਪਹਿਲੂ ਵਿਚ ਲੇਟੇ,
ਓਹਦੇ ਵੇਖਣ ਵਾਲਾ ਜੇ ਵੇਖੇ ਕੋਈ।

ਉਹ ਦਿਲ ਵਿਚ ਆਖੇ ਇਹ ਹਿਜਰ ਦੀ ਕੁਠੀ,
ਕੋਈ ਸੜ ਕੇ ਸ਼ੋਹਦੀ ਲਕੜੀ ਹੈ ਹੋਈ।

ਉਹ ਛੇੜੂ ਸੋਹਣਾ ਜਾਂ ਮਝੀਆਂ ਚਾਰੇ,
ਇੰਝ ਮਝਾਂ ਦੇ ਅੰਦਰ ਉਹ ਚੰਨ ਸੰਝਾਪੇ।

ਜਿਵੇਂ ਸੁਬਾ ਸਵੇਰੇ ਕਈ ਰੁਖਾਂ ਵਿਚੋਂ,
ਚੜ੍ਹਦੇ ਹੋਏ ਸੂਰਜ ਦੀ ਟਿਕੀ ਜਾਪੇ।

ਉਹ ਮਝਾਂ ਚਾਰੇ ਪਿਆ ਬਨ ਦੇ ਅੰਦਰ,
ਤੇ ਘਰ ਵਿਚ ਬੇਠੀ ਕੋਈ ਸੁਖਣਾਂ ਸੁਖੇ।

ਮੇਰਾ ਛੋਟਾ ਵੀਰਾ ਗਿਆ ਛੇੜੂ ਬਣ ਕੇ,
ਹੇ ਰੱਬਾ ! ਉਸ ਦਾ ਰਤਾ ਵਾਲ ਨਾ ਦੁਖੇ।

ਫਿਰ ਰੋਟੀ ਚੁਕ ਕੇ ਉਹ ਚਾਈਂ ਚਾਈਂ,
ਵੀਰੇ ਵਲ ਭਜਦੀ ਹੋਈ ਏਦਾਂ ਜਾਏ।

ਦੂਰੋਂ ਪਿਆ ਜਾਪੇ ਕਿ 'ਭੀਲਣੀ' ਚੁਕ ਕੇ,
'ਸ੍ਰੀ ਰਾਮ' ਪਿਆਰੇ ਲਈ ਬੇਰ ਲਿਆਏ।

ਉਹ ਰੋਟੀ ਖਾਏ, ਉਹ ਦਿਲ ਵਿਚ ਆਖੇ,
ਇਹ ਸੋਹਲ ਸੁਨੱਖਾ ਕਿਉਂ ਮੱਝੀਆਂ ਚਾਰੇ।
ਫਿਰ ਦਿਲ ਵਿਚ ਆਖੇ ਇਹ 'ਕ੍ਰਿਸ਼ਨ ਘਨਜਾ',
ਧੱਨੇ ਦੇ ਵਿਗੜੇ ਹੋਏ ਕੰਮ ਸਵਾਰੇ।
ਏਨੇਂ ਵਿਚ ਦੂਰੋਂ ਅਵਾਜ਼ ਇਹ ਆਈ,
ਅਜ ਕਿਹੜਾ ਏਥੇ ਪਿਆ ਮੱਝਾਂ ਚਾਰੇ।
ਸਭ ਮੱਝਾਂ ਸਾਡੇ ਨੇ ਖੇਤ 'ਉਜਾੜੇ,
ਇਕ ਰਿਹਾ ਨਾ ਤੀਲਾ ਖਾ ਗਈਆਂ ਸਾਰੇ।
ਇਹ ਸੁਣ ਕੇ ਉਠਿਆ ਤੇ ਹਸ ਕੇ ਕਿਹਾ,
ਚਲ ਦਸ ਖਾਂ ਸਜਣਾਂ ਤੂੰ ਖੇਤ ਉਜਾੜੇ।
ਜਦ ਸਤਿਗੁਰ ਆਇਆ ਮੇਰਾ ਖੇਤਾਂ ਅੰਦਰ,
ਉਸ ਵੇਲੇ 'ਸਾਬਰ' ਕੁਝ ਹੋਰ ਹੀ ਤਾੜੇ।
ਉਹ ਖੇਤ 'ਮੁੰਝੀ' ਦੇ ਹੋ ਦੂਣੇ ਅਗੋਂ,
ਪਏ ਝੂਮਣ ਏਦਾਂ ਸਭ ਸੀਸ ਝੁਕਾਏ।
ਜਿਵੇਂ ਕੋਈ ਪੁਜਾਰੀ ਮੰਦਰ ਵਿਚ ਆ ਕੇ,
ਪਿਆ ਝੂਮ ਝੂਮਾ ਕੇ ਪਿਆ ਸ਼ਾਮ ਰੀਝਾਏ।

# ਸ਼ਾਇਰ ਦਾ ਅੰਤ

ਸ਼ਾਇਰ ਨੂੰ ਖ਼ਾਮੋਸ਼ ਕੀਤਾ ਏ ਕਿਦ੍ਹੀ ਅਵਾਜ਼ ਨੇ,
ਕੁਝ ਗ਼ਰੀਬੀ ਦਰਦ ਨੇ ਕੁਝ ਹੁਸਨ ਦੇ ਅੰਦਾਜ਼ ਨੇ,
ਜ਼ਿੰਦਗੀ ਵਿਚ ਸ਼ਾਇਰ ਨੇ ਕਾਫੀ ਬਣਾ ਲਈ ਜਾਇਦਾਦ,
ਕੁਝ ਹੌਕੇ ਭਰਦੇ ਸ਼ੇਅਰ ਨੇ ਕੁਝ ਟੁਟੇ ਹੋਏ ਸਾਜ਼ ਨੇ।

ਸ਼ਾਇਰ ਦੀ ਲੋਥ ਏ ਚੁਕਣਾ ਰਤਾ ਸੰਭਲ ਕੇ,
ਬੜੀਆਂਨੇ ਦਿਲ ਵਿਚ ਹਸਰਤਾਂ ਇਸ ਬੜੇ ਉਠਾਏ ਨਾਜ਼ ਨੇ।
ਚਿਹਰਾ ਹੈ ਖਿੜਿਆ ਜਾਪਦਾ ਹੈ ਵਕਤ ਭਾਵੇਂ ਅਖ਼ੀਰ ਦਾ,
ਕੰਮ ਆਖ਼ਰ ਆ ਗਏ ਜੋ ਹੁਸਨ ਦਸੇ ਨਾਜ਼ ਨੇ।

ਨਾ ਜਲਾਇਓ ਸ਼ਾਇਰ ਨੂੰ ਅਜੇ ਨਾ ਦਬਾਇਓ ਸ਼ਾਇਰ ਨੂੰ,
ਨੈਣੀਂ ਅਜੇ ਜਜ਼ਬਾਤ ਨੇ ਸੀਨੇ ਦੇ ਅੰਦਰ ਰਾਜ਼ ਨੇ,
ਕੁਝ ਫ਼ਿਕਰ ਝੋਲੀ ਪਾ ਦਿਉ ਇਹਦਾ ਗ਼ਮ ਦੇਨਾਲ ਪਿਆਰਏ,
ਘਬਰਾ ਨਾ ਜਾਏ ਰਾਹ ਦੇ ਵਿਚ ਏਹਦੇਸਫ਼ਰ ਦੂਰ-ਦਰਾਜ਼ ਨੇ।

# ਡੋਲੀਂ ਨਾ

ਸਿੰਘਾ !
ਤੇਰਾ ਦਿਲ ਬਣਾਵਣ ਵਾਲੇ ਨੇ ਕੁਝ ਇਸ ਤਰ੍ਹਾਂ ਨਾਲ ਬਣਾਇਆ,
ਇਕ ਗੱਲ ਦੇ ਮਾਰੇ ਮਰ ਜਾਵੇਂ ਮਰ ਕੇ ਤੇ ਜੀਵਨ ਪਾਇਆ ਏ।

ਜੇ ਮੌਤ ਵੇਖੇਂ ਤੇ ਜੀਵਨਾ ਏਂ, ਜੇ ਦੁਖ ਮਿਲਣ ਤੇ ਹਸਨਾ ਏਂ,
ਤੇਰੇ ਦਿਲ ਵਿਚ ਦਰਦ ਏ ਦੁਨੀਆ ਦਾ ਕੋਈ ਵਸੇ ਤੇ ਤੂੰ ਵਸਨਾ ਏਂ।

ਸੱਜਨ ਲਈ ਯੂਸਫ਼ ਆਸ਼ਕ ਨੇ ਇਕ ਅੱਟੀ ਮੁਲ ਪਵਾਇਆ ਸੀ,
ਪਰ ਤੂੰ ਤੇ ਆਸ਼ਕ ਐਸਾ ਏਂ ਨਾ ਕਦੀ ਵੀ ਮੁਲ ਚੁਕਾਇਆ ਸੀ।

ਜੇ ਕਿਸੇ ਨੇ ਤੇਨੂੰ ਪਰਖਣ ਲਈ ਮੁਲ ਅੱਸੀ ਪਾਏ ਤੇ ਤੈਨੂੰ ਕੀ !
ਤੂੰ ਆਸ਼ਕ ਬਣ ਕੇ ਸਿਰ ਦਿਤਾ ਕਿਸੇ ਦਸ ਚੁਕਾਏ ਤੈਨੂੰ ਕੀ !

ਤੇਰਾ ਜਨਮ ਹੋਇਆ ਏ ਤੇਗਾਂ 'ਚੋਂ ਕ੍ਰਿਪਾਨ ਦੀ ਗੋਦੀ ਪਲਿਆ ਏਂ ।
ਤੂੰ ਭੰਬਟ ਬਣ ਕੇ ਸੜਿਆ ਤੇ ਸ਼ਮਾ ਵੀ ਬਣ ਕੇ ਜਲਿਆ ਏਂ ।

ਜੇ ਕੌਮ ਤੇ ਹੁਣ ਵੀ ਆਨ ਬਣੇ ਸਿਰ ਤਲੀ ਦੇ ਉਤੇ ਰਖਦਾ ਏਂ ।
ਅੰਮ੍ਰਿਤ ਨੂੰ ਪੀਵਣ ਵਾਲਿਆ ਵੇ ਤੂੰ ਜ਼ਹਿਰ ਵੀ ਹੱਸ ਕੇ ਚਖਨਾ ਏਂ ।

ਜੇ ਵੈਰੀ ਚਾੜ੍ਹ ਕੇ ਚਰਖੀ ਤੇ ਤੇਰਾ ਲੂੰ ਲੂੰ ਟੋਟੇ ਕਰ ਦੇਵੇ ।
ਤੇਰੇ ਪੁਤਰ ਤੇਰੇ ਸਾਹਵੇਂ ਹੀ ਕੋਈ ਜ਼ਾਲਮ ਕੋਹ ਕੇ ਧਰ ਦੇਵੇ ।

ਤੂੰ ਫਿਰ ਵੀ ਭਾਣਾ ਮੰਨਣਾ ਏ ਕੋਈ ਬੋਲ ਕਬੋਲ ਵੀ ਬੋਲੀਂ ਨਾ ।
ਤੂੰ ਸਿੰਘ ਗੁਰੂ ਦਸਮੇਸ਼ ਦਾ ਏਂ ਦਸਮੇਸ਼ ਦੇ ਸਿੰਘਾ ਡੋਲੀਂ ਨਾ ।

ਮੇਰੇ ਛੋਟਿਆ ਵੀਰਾ ਸਦਕੇ ਜਾਂ ਮੈਨੂੰ ਆਸ ਤੇਰੇ ਤੇ ਡਾਢੀ ਏ ।
ਜੀਵਨ ਦੇ ਨਾਲੋਂ ਸਿਖੀ ਦੀ ਇਕ ਮੰਜ਼ਲ ਦੂਰ ਦੁਰਾਡੀ ਏ ।

ਇਸ ਮੰਜ਼ਲ ਤੇ ਜੋ ਟੁਰਦਾ ਏ ਉਹਦੇ ਰਾਹ ਵਿਚ ਕੰਡੇ ਹੋਂਦੇ ਨੇ ।
ਪਰ ਫੁਲਾਂ ਨਾਲ ਈ ਕੰਡੇ ਨੇ ਉਹ ਕੰਡੇ ਕਈ ਚਭੋਂਦੇ ਨੇ ।

ਉਹ ਕੰਡੇ ਜਿਉਂ ੨ ਚੁਭਦੇ ਨੇ ਦਿਲ ਸਿਖ ਦਾ ਤਿਉਂ ੨ ਫੁਲਦਾ ਏ ।
ਤਾਹੀਓਂ ਤੇ ਸੂਲੀ ਦੇ ਉਤੇ ਇਹ ਦੁਖ ਸੂਲੀ ਦਾ ਭੁਲਦਾ ਏ ।

ਇਹ ਸਮਝੀਂ ਨਾ ਮੈਂ ਛੋਟਾਂ, ਛੋਟੀ ਜੋ ਲਕੜੀ ਹੋਂਦੀ ਏ।
ਉਹ ਪਹਿਲੋਂ ਅਗ ਵਿਚ ਸੜਦੀ ਏ ਫਿਰ ਅੱਗ ਵੀ ਭੜਕ ਖਲੋਂਦੀ ਏ।

ਤੂੰ ਸਾਥੀ ਚੰਨਾ ਉਨ੍ਹਾਂ ਦਾ ਜੋ ਕੰਧਾਂ ਦੇ ਵਿਚ ਚੁਣੇ ਗਏ।
ਨਾ ਦੁਨੀਆ ਦਾ ਕੁਝ ਤਕਿਆ ਸੀ ਬਸ ਹੁਣੇ ਆਏ ਤੇ ਹੁਣੇ ਗਏ।

ਇਹ ਬਾਗ਼ ਸਿਖੀ ਦਾ ਐਸਾ ਏ ਤੂੰ ਕੰਡਿਆਂ ਤੇ ਅਲਮਸਤ ਰਹੀਂ।
ਕੋਈ ਬੁਲਬੁਲ ਬੇਸ਼ਕ ਹੋਂਦੀ ਰਹੇ ਤੂੰ ਫੁਲਾਂ ਵਾਂਗੂ ਮਸਤ ਰਹੀਂ।

ਜੇ ਵੈਰੀ ਤੇਨੂੰ ਤੋੜ ਲਏ ਅਤੇ ਫੀਤੀ ਫੀਤੀ ਕਰ ਦੇਵੇ।
ਫਿਰ ਸਿਖੀ ਬਾਗ਼ 'ਚੋਂ ਕਢਣ ਲਈ ਤੇਨੂੰ ਮੌਤ ਦੇ ਮੂੰਹ 'ਚ ਧਰ ਦੇਵੇ।

ਤੂੰ ਗ਼ੁਨਚਿਆਂ ਵਾਂਗੂ ਮਸਤ ਰਹੀਂ ਕੋਈ ਭੇਦ ਵੀ ਦਿਲ ਦਾ ਖੋਲ੍ਹੀਂ ਨਾ।
ਤੂੰ ਸਾਥੀ 'ਜੀਤ' 'ਜੁਝਾਰ' ਦਾ ਏਂ ਮਰ ਜਾਵੀਂ ਤੇ ਡੋਲੀਂ ਨਾ।

* * *

ਭੈਣਾਂ !
ਤੂੰ ਉਸ ਮਾਤਾ ਦੀ ਜਾਈ ਏਂ ਜਿਸ ਤੇਰੀ ਕੁਖ ਵਸਾਣ ਲਈ।
ਚਾ ਵਾਰੇ ਦਿਲ ਦੇ ਟੁਕੜੇ ਸੀ ਇਕ ਤੇਨੂੰ ਸਬਕ ਸਿਖਾਣ ਲਈ।

ਜੇ ਪੰਥ ਦੇ ਉਤੇ ਭੀੜ ਬਣੇ ਤੂੰ ਹਸ ਕੇ ਦੁਖੜੇ ਸਹਿਣੇ ਨੇ।
ਜੇ ਵੈਰੀ ਕੜ੍ਹੇ ਜ਼ੰਜੀਰਾਂ 'ਚ ਤੂੰ ਸਮਝੀਂ ਪਾ ਲਏ ਗਹਿਣੇ ਨੇ।

ਜੇ ਪੀਹਣਾ ਪੈ ਜਾਈ ਉਮਰਾਂ ਦਾ ਨਾ ਆਪਣੇ ਦਿਲ ਨੂੰ ਹਾਰ ਦਈਂ।
ਜੇ ਰੋਣਾ ਦੇਵੀ ਸਦੀਆਂ ਦਾ ਹੱਸ ਹੱਸ ਕੇ ਵਕਤ ਗੁਜ਼ਾਰ ਦਈਂ।

ਜੇ ਬਣ ਜਾਈ ਤੇਰੇ ਵੀਰਾਂ ਤੇ ਵੀਰਾਂ ਨੂੰ ਕਰ ਤਿਆਰ ਦਈਂ।
ਜੋ ਸੀਸ ਪਰੁੱਚੇ ਨੇਜ਼ੇ 'ਚ ਉਸ ਸਿਰ ਦੇ ਉਤੇ ਪਿਆਰ ਦਈਂ।

ਜੇ ਵੈਰੀ ਤੇਰੇ ਬੱਚਿਆਂ ਦੇ ਫੜਕੇ ਤੇ ਟੁਕੜੇ ਕਰ ਦੇਵੇ।
ਮਾਸੂਮਾਂ ਦਾ ਕੀਮਾ ਕਰ ਕਰ ਕੇ ਤੇ ਝੋਲੀ ਤੇਰੀ ਭਰ ਦੇਵੇ।

ਤੇ ਸੋਹਲ ਸੁਨੱਖੇ ਫੁਲਾਂ ਨੂੰ ਜੇ ਵਿਨ੍ਹ ਕੇ ਹਾਰ ਬਣਾ ਦੇਵਣ।
ਤੇ ਹਾਰ ਉਹ ਲੈ ਕੇ ਗਲ ਤੇਰੇ ਵਿਚ ਵੈਰੀ ਫੜ ਕੇ ਪਾ ਦੇਵਣ।

ਨੈਣਾਂ ਵਿਚ ਹੰਝੂ ਲਿਆਵੀਂ ਨਾ ਇਹ 'ਸਾਬਰ' ਘਟੇ ਰੋਲੀਂ ਨਾ।
ਦਸਮੇਸ਼ ਪਿਤਾ ਦੀ ਜਾਈਏ ਸੁਫ਼ਨੇ ਦੇ ਵਿਚ ਵੀ ਡੋਲੀਂ ਨਾ।

# ਮਾਛੀਵਾੜੇ ਦੀ ਝਾਕੀ

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚਮਕੌਰ ਸਾਹਿਬ ਦੇ ਜੰਗ ਵਿਚੋਂ ਨਿਖੜ ਗਏ ਨੇ ਤੇ ਭਾਈ ਮਹਾਂ ਸਿੰਘ, ਭਾਈ ਦਿਆ ਸਿੰਘ ਜੀ ਸਤਿਗੁਰਾਂ ਨੂੰ ਲਭਦੇ ਫਿਰਦੇ ਗੱਲਾਂ ਕਰਦੇ ਨੇ :

ਲੱਭ ਥਕੇ ਮਾਹੀ ਨੂੰ, ਬਾਂਕੇ ਜਹੇ ਸਪਾਹੀ ਨੂੰ,
ਸੁਟ ਤਾਜ ਸ਼ਾਹੀ ਨੂੰ, ਛਡ ਬਾਦਸ਼ਾਹੀ ਨੂੰ,
ਗਏ ਨੇ ਕਿਸ ਬਾਹੀ ਨੂੰ ?
ਪੁਛੋ ਕਿਸੇ ਰਾਹੀ ਨੂੰ ।

ਉਜਾੜ ਬੀਆਬਾਨ ਏ, ਵੇਨੀ ਸੁਨਸਾਨ ਏ,
ਅੰਬਰ ਹੈਰਾਨ ਏ, ਨਵਾਂ ਈ ਜਹਾਨ ਏ,
ਉਤੋਂ ਵੀ ਸਿਆਲਾ ਏ,
ਹਾਏ ਕਿੰਨਾ ਪਾਲਾ ਏ।

ਔਹਣ ਬਰਸਾਏ ਪਿਆ, ਸ਼ੇਰਾਂ ਨੂੰ ਕੰਬਾਏ ਪਿਆ,
ਪਾਣੀ ਨੂੰ ਜਮਾਏ ਪਿਆ, ਵਗਦੇ ਠਹਿਰਾਏ ਪਿਆ,
ਰਾਤ ਵੀ ਤੇ ਕਾਲੀ ਏ,
ਹਛਾ ਗੁਰੂ ਵਾਲੀ ਏ।

ਔਹ ਕੀ ਚੀਜ਼ ਚਮਕੀ? ਹੀਰੇ ਵਾਂਗ ਦਮਕੀ,
ਜੋਤ ਵਾਂਗ ਟਮਕੀ, ਸ਼ੇਰ ਏ ਅੱਖ ਝਮਕੀ?
ਨਹੀਂ ! ਇਨਸਾਨ੍ ਏ !
ਸੁਤਾ ਕੋਈ ਜਵਾਨ ਏ।

ਗੱਲ ਕ੍ਰਿਪਾਨ ਏ, ਮੋਢੇ ਤੇ ਕਮਾਨ ਏ,
ਹੱਥ ਵਿਚ ਬਾਣ ਏ, ਜੰਗ ਦਾ ਸਾਮਾਨ ਏ,
ਜਾਪਦਾ ਕੋਈ ਬੀਰ ਏ,
ਨਹੀਂ ਜੀ ਅਮੀਰ ਏ।

ਸਿਰ ਸੋਹੇ ਕਲਗ਼ੀ, ਉਹੋ ਮਾਰੇ ਝਲਕੀ,
ਮੁਦਾ ਫੇਰ ਗੱਲ ਕੀ, ਜਾਪੇ ਅਵਤਾਰੀ ਜੀ,

ਆਉ ਖਾਂ ਜਗਾਵੀਏ,
ਪਤਾ ਕੋਈ ਲਾਵੀਏ ।

ਜਿਹੜਾ ਇਹ ਜਵਾਨ ਏ, ਲਿਆ ਮੈਂ ਪਛਾਣ ਏ,
ਇਹ ਤੇ ਸਾਡੀ ਜਾਨ ਏ, ਮਾਹੀ ਜਾਣੀ-ਜਾਣ ਏ,
ਸਤਿਗੁਰੂ ਪਿਆਰੇ ਨੇ,
ਚੋਜ ਕੀ ਖਿਲਾਰੇ ਨੇ ।

ਕਿਥੇ ਚੰਨ ਚਾਰੇ ਨੇ ? ਕਿਥੇ ਪੰਜ ਪਿਆਰੇ ਨੇ ?
ਕਿਥੇ ਸਿੰਘ ਸਾਰੇ ਨੇ ? ਕਿਵੇਂ ਚਾ ਵਿਸਾਰੇ ਨੇ ?
ਨਾ ਨਾਲ ਬਾਜ਼ ਏ,
ਨੀਲੇ ਦਾ ਨਾ ਨਾਜ਼ ਏ ।

ਇੱਟ ਏ ਸਰ੍ਹਾਣੇ ਥਾਂ, ਸੱਥਰ ਏ ਵਛਾਣੇ ਥਾਂ,
ਕਿਥੇ ਉਹ ਟਿਕਾਣੇ ਥਾਂ, ਕਿਥੇ ਇਹ ਪੁਰਾਣੇ ਥਾਂ !
ਪੈਰ ਵੀ ਹਾਏ ਨੰਗੇ ਨੇ,
ਲਹੂ ਨਾਲ ਰੰਗੇ ਨੇ ।

ਸੋਹਲ ਜਹੀਆਂ ਪਿੰਨੀਆਂ, ਅਨਮੋਲ ਪਿੰਨੀਆਂ,
ਹਾਏ ! ਵੇਖੋ ਕਿੰਨੀਆਂ ਪੈਰਾਂ ਨੇ ਵਿਨ੍ਹੀਆਂ,
ਦੁਖ ਇਹ ਪਿਆਰੇ ਨੇ,
ਕਿਵੇਂ ਆਹ ਸਹਾਰੇ ਨੇ !

ਮਾਹੀ ਮਤਵਾਲਿਆ, ਉੱਚੀ ਮਤ ਵਾਲਿਆ,
ਸਾਡੇ ਰਖਵਾਲਿਆ, ਕਲਗ਼ੀਆਂ ਵਾਲਿਆ,
ਧੰਨ ਤੇਰੀ ਮਾਇਆ ਏ,
ਧੰਨ ਤੇਰੀ ਮਾਇਆ ਏ ।

ਹਟੋ ਜੀ ਜਗੌਣ ਦੇਵੋ, ਛਾਤੀ ਨਾਲ ਲੌਣ ਦੇਵੋ,
ਸੀਨੇ ਠੰਢ ਪੌਣ ਦੇਵੋ, ਨਹੀਂ ਜੀ ਅਜੇ ਸੌਣ ਦੇਵੋ,
ਥੱਕੇ ਹੋਏ ਮਾਹੀ ਨੂੰ,
ਮੂਰਤੀ ਇਲਾਹੀ ਨੂੰ ।

# ਸ਼ਾਇਰ

ਸ਼ਾਇਰ ਦੇ ਅੰਦਰ ਹੈ ਜਜ਼ਬਾ ਤੂਫ਼ਾਨੀ,
ਇਹਦੀ ਜੀਭ ਅੰਦਰ ਹੈ ਜਾਦੂ-ਬਿਆਨੀ।

ਇਹ ਚਾਹੇ ਤੇ ਮੁਰਦੇ ਨੂੰ ਜ਼ਿੰਦਾ ਬਣਾ ਦਏ,
ਜ਼ਿੰਦਾ ਨੂੰ ਚਾਹੇ ਤੇ ਮੁਰਦਾ ਬਣਾ ਦਏ,
ਇਹਦੀ ਕਲਮ ਅਗੇ ਕਟਾਰਾਂ ਵੀ ਕੀ ਨੇ,
ਜੇਲ੍ਹਾਂ, ਕਿਲ੍ਹੇ ਤੇ ਦੀਵਾਰਾਂ ਵੀ ਕੀ ਨੇ।

ਕਲਮ ਇਹਦੀ ਚਾਹੇ ਤੇ ਕਿਲ੍ਹਿਆਂ ਨੂੰ ਢਾਹ ਦਏ
ਤਖ਼ਤ ਤਾਜ ਸ਼ਾਹੀ ਨੂੰ ਤਖਤਾ ਬਣਾ ਦੇ,
ਇਹਦੇ ਨੈਣਾਂ ਅੰਦਰ ਹੈ ਸਾਗਰ ਦੀ ਮਸਤੀ,

ਇਹਦੇ ਸੀਨੇ ਅੰਦਰ ਪਹਾੜਾਂ ਦੀ ਬਸਤੀ।

ਪਹਾੜਾਂ ਤੋਂ ਚਾਹੇ ਤੇ ਸਿਜਦੇ ਕਰਾ ਦਏ,
ਇਹ ਚਾਹੇ ਤੇ ਕਿਨਣੇ ਨੂੰ ਪਰਬਤ ਬਣਾ ਦਏ,
ਇਹ ਚਾਹੇ ਤੇ ਸਾਗਰ ਨੂੰ ਸੁਕਾ ਵਿਖਾਏ,
ਇਹ ਚਾਹੇ ਤੇ ਨੈਣਾਂ ਨੂੰ ਸਾਗਰ ਬਣਾਏ।

ਵਾਲਾਂ ਨੂੰ ਜ਼ੁਲਫ਼ਾਂ ਬਣਾਂਦੈ ਤੇ ਇਹੋ,
ਹੰਝੂਆਂ ਨੂੰ ਮੋਤੀ ਸਦਾਂਦੈ ਤੇ ਇਹੋ,
ਇਹ ਝੂਠੇ ਨੂੰ ਸਚਾ ਬਣਾ ਸਕਦਾ ਏ,
ਤੇ ਸਚੇ ਨੂੰ ਝੂਠਾ ਬਣਾ ਸਕਦਾ ਏ।

ਇਹਦਾ ਝੂਠ ਵਿਕਦੇ ਖ਼ੁਦਾਈ ਤੋਂ ਮਹਿੰਗਾ,
ਇਹਦਾ ਝੂਠ ਵਿਕਦੇ ਸਚਾਈ ਤੋਂ ਮਹਿੰਗਾ,
ਜਿੰਨਾ ਝੂਠ ਬਹੁਤਾ ਇਹ ਜਗ ਨੂੰ ਸੁਣਾਂਦੈ,
ਉੱਨਾ ਮੁਲ ਜ਼ਿਆਦਾ ਇਹ ਅਪਣਾ ਪਵਾਂਦੈ।

ਐਪਰ ਨਿਰਾ-ਪੁਰਾ ਗੱਪੀ ਨਹੀਂ ਹੋਂਦਾ,
ਕਿਸੇ ਗੱਲ ਦੇ ਉਤੇ ਜੇ ਅੜ ਹੈ ਖਲੋਂਦਾ,
ਤਾਰੇ ਵਖਾਂਦਾ ਏ ਚਿੱਟੀ ਦੁਪਹਿਰੇ,
ਇਹਦੇ ਸਾਮ੍ਹਣੇ ਕੌਣ ਦੁਨੀਆ 'ਚ ਠਹਿਰੇ।

ਇਹਦੀ ਕਲਮ ਹੋਂਦੀ ਕਿਸੇ ਦੀ ਨਹੀਂ ਸੱਕੀ,
ਇਹਦੇ ਹਾਸਿਆਂ ਵਿਚ ਬਿਜਲੀ ਹੈ ਡੱਕੀ,

ਇਹਦੇ ਹੰਝੂ ਚਾਹਵਣ ਤੇ ਅੱਗਾਂ ਲਗਾਵਣ,
ਇਹਦੇ ਹੰਝੂ ਚਾਹਵਣ ਤੇ ਅੱਗਾਂ ਬੁਝਾਵਣ।

ਬਦਲ ਦੇ ਹਕੂਮਤ ਪਲਾਂ ਵਿਚ ਸ਼ਾਹਾਨਾ,
ਬਦਲ ਦੇਵੇ ਧਰਤੀ ਬਦਲ ਦਏ ਜ਼ਮਾਨਾ,
ਸਾਕੀ ਦੇ ਹਥਾਂ ਚੋਂ ਖੋਹ ਕੇ ਪੈਮਾਨਾ,
ਦੁਨੀਆ ਨੂੰ ਕਰ ਦੇਵੇ ਐਸਾ ਦੀਵਾਨਾ।

ਰਿੰਦਾਂ ਤੋਂ ਚਾਹੇ ਅਬਾਦਤ ਕਰਾ ਦਏ,
ਚਾਹੇ ਤੇ ਫੌਰਨ ਬਗ਼ਾਵਤ ਕਰਾ ਦਏ,
ਬਦਲ ਦੇ ਫਿਜ਼ਾ ਨੂੰ ਬਦਲ ਦੇ ਦੁਆ ਨੂੰ,
ਬਦਲ ਦੇ ਖੁਦਾਈ ਬਦਲ ਦੇ ਖੁਦਾ ਨੂੰ।

ਇਹਦੇ ਵਹਿਮ ਉਤੇ ਮਸੀਤਾਂ ਤੇ ਮੰਦਰ,
ਬੰਦੇ ਦਾ ਜੀਵਨ ਇਹਦੇ ਹੱਥ ਦੇ ਅੰਦਰ,
ਜਗਾਣਾ ਜੇ ਚਾਹੇ ਜਗਾ ਸਕਦਾ ਏ,
ਸੁਲਾਣਾ ਜੇ ਚਾਹੇ ਸੁਲਾ ਸਕਦਾ ਏ।

ਕਈਆਂ ਦੀ ਕਿਸਮਤ ਇਹ ਹਥੀਂ ਬਣਾਂਦੇ,
ਫ਼ਰਸ਼ੋਂ ਉਠਾ ਕੇ ਤੇ ਅਰਸ਼ੀਂ ਪੁਚਾਂਦੇ,
ਪਰ ਅਪਣੀ ਕਿਸਮਤ ਬਣਾ ਸਕਦਾ ਨਹੀਂ,
ਰੋਟੀ ਵੀ ਰਜ ਕੇ ਇਹ ਖਾ ਸਕਦਾ ਨਹੀਂ।

ਭੁਖੇ ਵਿਚਾਰਾ ਇਨਾਮਾਂ ਦਾ "ਸ਼ਾਇਰ",
ਆਖ਼ਰ ਵਿਚਾਰੇ ਗ਼ੁਲਾਮਾਂ ਦਾ ਸ਼ਾਇਰ।

ਜਿਹੜੀ ਕੌਮ ਚਾਹੇ ਮੈਂ ਜ਼ਿੰਦਾ ਹੈ ਰਹਿਣਾ,
ਸ਼ਾਇਰ ਨੂੰ ਸਮਝੇ ਖ਼ੁਦਾਈ ਉਹ ਗਹਿਣਾ,
ਇਹਦੇ ਹੱਥ ਦੇ ਅੰਦਰ ਹੈ ਕੌਮਾਂ ਦਾ ਜੀਵਨ,
ਜੀਵਣ ਜੋ ਕੌਮਾਂ ਇਹਦੇ ਹੰਝੂ ਪੀਵਣ।

ਇਹਦੇ ਹਥ ਦੇ ਅੰਦਰ ਉਜਾੜਾ, ਆਬਾਦੀ,
ਇਹਦੀ ਕਲਮ ਹੇਠਾਂ ਗ਼ੁਲਾਮੀ ਆਜ਼ਾਦੀ,
ਇਹਦੇ ਕਿੱਸੇ ਚਲਦੇ ਨੇ ਦੋਹੀਂ ਜਹਾਨੀ,
ਇਹਦੇ ਕੋਲੋਂ ਕਿੱਸੇ ਹੈ ਸੁਣਦੀ ਜਵਾਨੀ।

ਜਵਾਨੀ ਤੋਂ ਚਾਹੇ ਤੇ ਪਾਣੀ ਭਰਾ ਦਏ,
ਜਵਾਨੀ ਤੋਂ ਚਾਹੇ ਤੇ ਸੰਗਲ ਤੁੜਾ ਦਏ,
ਚਾਹੇ ਤੇ ਗਲੀਆਂ 'ਚ ਰੁਲ ਜਾਏ ਜਵਾਨੀ,
ਚਾਹੇ ਤੇ ਸਭ ਕੁਝ ਭੁਲ ਜਾਏ ਜਵਾਨੀ।

ਭੁਲਾਏ ਇਸ਼ਕ ਨੂੰ, ਭੁਲਾਏ ਹੁਸਨ ਨੂੰ,
ਅਖੀਆਂ ਦੇ ਅੰਦਰ ਵਸਾਏ ਵਤਨ ਨੂੰ,
ਫਿਰ ਉਹ ਆਜ਼ਾਦੀ ਲਈ ਜੁਟੇ ਕਿਉਂ ਨਾ,
ਤੇ ਸੰਗਲ ਗ਼ੁਲਾਮੀ ਦਾ ਟੁਟੇ ਕਿਉਂ ਨਾ।

ਤੋੜੇਗਾ ਸੰਗਲ ਜੇ ਸ਼ਾਇਰ ਨੇ ਚਾਹਿਆ,
ਸ਼ਾਇਰ ਦੇ ਸੀਨੇ ਅਜੇ ਨਹੀਂ ਸਮਾਇਆ,
ਇਹ ਵੇਂਹਦਾ ਪਿਆ ਏ ਵਕਤ ਦੇ ਇਰਾਦੇ,
ਬੜੇ ਖ਼ਿਆਲ ਦਸ ਕੇ ਇਹ ਸਿਧੇ ਤੇ ਸਾਦੇ।

ਹੁਸਨ ਨੂੰ ਕਹੇਗਾ ਉਹ ਕਿਥੇ ਹਯਾ ਏ?
ਇਸ਼ਕ ਨੂੰ ਕਹੇਗਾ, ਉਹ ਕਿਥੇ ਸੌਦਾ ਏ?
ਜਿਹੜਾ ਮਾਰ ਟੱਕਰ ਪਹਾੜਾਂ ਨੂੰ ਸੁਟੇ,
ਪਰ ਹੁਣ ਗ਼ੁਲਾਮੀ ਦਾ ਸੰਗਲ ਨਾ ਟੁਟੇ।

ਤੋੜੇਗਾ ਸੰਗਲ, ਇਹ ਤੋੜੇਗਾ ਕਿਉਂ ਨਾ,
ਭਾਰਤ ਦੀ ਅਜ਼ਮਤ ਨੂੰ ਮੋੜੇਗਾ ਕਿਉਂ ਨਾ,
'ਸਾਬਰ' ਨੂੰ ਬਖਸ਼ੇ ਖੁਦਾ ਜ਼ਿੰਦਗਾਨੀ,
ਏਸੇ ਵਤਨ ਦੀ ਹੈ ਵਿਗੜੀ ਬਨਾਣੀ।

# ਕੋਈ ਕੀ ਸਮਝੇ, ਕੋਈ ਕੀ ਜਾਣੇ

ਹਰ ਰੰਗ ਦੇ ਵਿਚ ਤੂੰ ਵਸਦਾ ਏਂ,
ਕੋਈ ਕੀ ਸਮਝੇ, ਕੋਈ ਕੀ ਜਾਣੇ।

ਹਰ ਥਾਂ ਤੇ ਜਲਵੇ ਦਸਦਾ ਏਂ,
ਕੋਈ ਕੀ ਸਮਝੇ ਕੋਈ ਕੀ ਜਾਣੇ।

ਕਿਤੇ ਕਮਲੀ ਪਾ ਕੇ ਜੋਗੀ ਦਿਸੇਂ,
ਕਿਤੇ ਗ੍ਰਹਸਤੀਆਂ ਅੰਦਰ ਭੋਗੀ ਦਿਸੇਂ
ਸਾਰੇ ਭੇਸਾਂ ਦੇ ਵਿਚ ਤੂੰ ਹਸਦਾ ਏਂ,
- ਕੋਈ ਕੀ ਸਮਝੇ, ਕੋਈ ਕੀ ਜਾਣੇ।

ਕਿਤੇ ਪੁਤਰਾਂ ਤਾਈਂ ਵਿਸਾਰ ਦੇਵੇਂ,
ਕਿਤੇ ਜਗ ਦੇ ਤਾਈਂ ਪਿਆਰ ਦੇਵੇਂ,
ਦਿਲ ਦੇਵੇਂ ਕਿਤੇ ਕਿਤੋਂ ਖਸਦਾ ਏਂ,
ਕੋਈ ਕੀ ਸਮਝੇ ਕੋਈ ਕੀ ਜਾਣੇ।

ਕੋਈ ਆਖੇ ਨੇੜੇ ਸ਼ਾਹ ਰਗ ਥੋਂ,
ਕੋਈ ਆਖੇ ਦੂਰ ਵਸੇ ਜਗ ਥੋਂ,
ਕਦੀ ਰੋਲ ਬਹੇ, ਕਦੇ ਨਸਦਾ ਏ,
ਕੋਈ ਕੀ ਸਮਝੇ. ਕੋਈ ਕੀ ਜਾਣੇ।

## ਬੇ-ਦਾਹਵਾ

ਚਮਕੌਰ ਦੇ ਅੰਦਰ ਜੰਗ ਏ ਛਿੜਿਆ,
ਜਬਰ, ਸਬਰ ਆਪੋ ਵਿਚ ਭਿੜਿਆ।

ਏਦਾਂ ਲੜਦੇ ਨੇ ਪਏ ਸੂਰੇ,
ਲਕ ਕਮਾਨਾਂ ਦੇ ਹੋਏ ਦੂਹਰੇ।

ਤੇਗਾਂ ਆਪਸ ਵਿਚ ਇੰਝ ਖੜਕਣ,
ਅਸਮਾਨੀ ਜਿਵੇਂ ਬਿਜਲੀਆਂ ਕੜਕਣ।

ਚਲਣ ਪਈਆਂ ਇੰਝ ਕਟਾਰਾਂ,
ਮੇਲੇ ਵਿਚ ਜਿਉਂ ਫਿਰਦੀਆਂ ਨਾਰਾਂ।

ਤੀਰਾਂ ਦੀ ਇੰਝ ਵਾਛੜ ਚਲੇ,
ਸ਼ਾਮ ਪਈ ਤੀਰਾਂ ਦੇ ਬਲੇ।

ਗੋਲੀਆਂ ਵੇਖ ਕੇ ਕਹਿਣ ਸਿਆਣੇ,
ਭਠੀ ਵਿਚ ਨੇ ਭੁਜਦੇ ਦਾਣੇ।

ਨੈਣ ਮਿਆਨਾਂ ਦੇ ਇੰਝ ਖੁਲ੍ਹੇ,
ਅਖ ਲਾਣੀ ਜਿਵੇਂ ਰੋਗੀ ਭੁਲੇ।

ਇੰਝ ਪਈਆਂ ਤਲਵਾਰਾਂ ਚਲਣ,
ਗੰਗਾ ਦੀਆਂ ਜਿਉਂ ਧਾਰਾਂ ਚਲਣ।

ਵਾਰ ਹੋਵਣ ਏਦਾਂ ਰਣ ਅੰਦਰ,
ਖਿਆਲ ਫੁਰਨ ਜਿਉਂ ਮਨ ਦੇ ਅੰਦਰ।

ਏਸੇ ਰਣ ਵਿਚ ਇਕ ਜ਼ਨਾਨੀ,
ਮਿਧਦੀ ਪੈਰਾਂ ਹੇਠ ਜਵਾਨੀ।

ਵੈਰੀ ਤੇ ਪਈ ਏਦਾਂ ਵਸੇ,
ਬਿਜਲੀ ਬੱਦਲਾਂ ਵਿਚ ਜਿਉਂ ਹੱਸੇ।

ਏਦਾਂ ਪਈ ਕ੍ਰਿਪਾਨ ਚਲਾਵੇ,
ਜਿਵੇਂ ਫੰਭੀਰੀਂ ਚਕਰ ਲਗਾਵੇ।

ਚੂੜੀਆਂ ਨਹੀਂ ਉਸ ਹਥੀਂ ਪਾਈਆਂ,
ਚਕਰਾਂ ਨਾਲ ਨੇ ਬਾਹਾਂ ਸਜਾਈਆਂ।

ਕੰਠੇ ਹਾਰ ਨਹੀਂ ਉਸ ਪਹਿਨੇ,
ਗਾਤਰੇ ਵਿਚ ਕਟਾਰਾਂ ਗਹਿਣੇ।

ਨਾ ਹੈ ਉਸ ਦੇ ਹੱਥ ਵਿਚ ਛਤਰੀ,
ਛਤਰੀ ਦੀ ਥਾਂ ਤੇਗ ਹੈ ਪਕੜੀ।

ਬਟੂਆ ਵੀ ਨਹੀਂ ਉਸ ਨੇ ਫੜਿਆ,
ਢਾਲ ਫੜੀ ਤੇ ਰੋਹ ਹੈ ਚੜ੍ਹਿਆ।

ਚਿਹਰੇ ਤੇ ਨਹੀਂ ਪਾਊਡਰ ਮਲਿਆ,
ਰੂਪ ਸ਼ਹੀਦਾਂ ਦਾ ਹੈ ਚੜ੍ਹਿਆ।

ਪਲਕਾਂ ਦੇ ਉਹ ਤੀਰ ਨਾ ਛਡੇ,
ਤਰਕਸ਼ ਚੋਂ ਪਈ ਤੀਰ ਉਹ ਕੱਢੇ।

ਵਾਲਾਂ ਦੇ ਵਿਚ ਚੀਰ ਨਹੀਂ ਡਿੰਗਾ,
ਤਾਹੀਓਂ ਵਾਲ ਨਹੀਂ ਹੋਂਦਾ ਵਿੰਗਾ।

ਇਸ ਨਹੀਂ ਚਿੜੀਆਂ, ਕਾਂ ਬਣਾਏ,
ਤਾਹੀਓਂ ਚਿੜੀ ਬਾਜ਼ ਨੂੰ ਖਾਏ।

ਕੀਤੀ ਨਹੀਂ ਨੁਮਾਇਸ਼ ਸਿਰ ਦੀ,
ਸਿਰ ਤਲੀ ਤੇ ਰਖੀ ਫਿਰਦੀ।

ਜਿਹੜਾ ਵੈਰੀ ਸਾਹਵੇਂ ਆਵੇ,
ਮੌਤ ਦੀ ਗੋਦੀ ਵਿਚ ਸਲਾਵੇ।

ਇਸ ਦੀ ਨਜ਼ਰ 'ਚ ਇਕੋ ਗੱਲ ਏ,
ਪੰਥ ਕੌਮ ਦਾ ਸੀਨੇ ਸੱਲ ਏ।

ਆਸੇ ਪਾਸੇ ਵੇਖੇ ਚਾਖੇ,
ਕਦੀ ਕਦੀ ਉਹ ਗਲ ਇਹ ਆਖੇ।

''ਮਹਾਂ ਸਿੰਘ'' ਜਿਹਾ ਹੋਵੇ ਸੂਰਾ।
ਸਿਖੀ ਵਿਚ ਵੀ ਹੋਵੇ ਪੂਰਾ।

ਰਣ ਦੇ ਅੰਦਰ ਕੰਡ ਵਖਾਵੇ,
ਮੁੜ ਮੁੜ ਉਹਨੂੰ ਖ਼ਿਆਲ ਇਹ ਆਵੇ।

ਕੌਣ ਕਿਸੇ ਨੂੰ ਹੁਣ ਪਛਾਣੇ,
'ਜਾਨਣ-ਹਾਰਾ' ਸਭ ਕੁਝ ਜਾਣੇ।

ਗੜ੍ਹੀ ਦੇ ਅੰਦਰ ਬੈਠੇ ਹੋਏ,
ਦਸਮ ਪਿਤਾ ਜੀ ਉਠ ਖਲੋਏ।

ਰਣ ਦੇ ਅੰਦਰ ਜਿਸ ਦਮ ਆਏ,
ਇਹ ਉਨ੍ਹਾਂ ਨੇ ਬਚਨ ਸੁਣਾਏ।

ਇਹ ਵੇ ਮੇਰਾ ਪੰਜ ਹਜ਼ਾਰੀ,
ਇਹ ਵੇ ਮੇਰਾ ਦਸ ਹਜ਼ਾਰੀ।

ਇਹ ਵੇ ਮੇਰਾ ਦਿਲ ਦਾ ਟੁਕੜਾ,
ਇਹ ਵੇ ਮੇਰਾ ਨੂਰੀ ਮੁਖੜਾ।

ਕਿਸੇ ਨੂੰ ਦੇਵਣ ਪਿਆਰ ਦਿਲਾਸਾ,
ਕਿਸੇ ਨੂੰ ਠਾਰਨ ਜਾਨ ਪਿਆਸਾ।

ਕਿਸੇ ਨੂੰ ਛਾਤੀ ਨਾਲ ਲਗਾਵਣ।
ਕਿਸੇ ਨੂੰ ਮੁਕਤੀ ਦੇਂਦੇ ਜਾਵਣ।

ਜਦੋਂ ਕੁ ਥੋੜਾ ਅਗੇ ਆਏ।
ਇਕ 'ਸਿੰਘ' ਪਿਆ ਤਰਲੇ ਪਾਏ।

ਦਸਵੇਂ ਪਿਤਾ ਹੇ ਦੀਨ ਦਿਆਲ।
"ਟੁਟੀ ਗਾਂਢਨ ਹਾਰ ਗੋਪਾਲ।"

ਬੁਲ੍ਹਾਂ ਤੇ ਮੈਂ ਸਵਾਸ ਨੇ ਰੋਕੇ,
ਮੌਤ ਮੈਨੂੰ ਪਈ ਚਿਰ ਤੋਂ ਟੋਕੇ।

ਆਖ਼ਰ ਵੇਲਾ ਦਰਸ ਦਿਖਾਈਂ,
ਡੁਬਦੀ ਬੇੜੀ ਬਨੇਂ ਲਾਈਂ।

ਦਸਮ ਪਿਤਾ ਜੀ ਸੁਣ ਕੇ ਹੱਸੇ,
ਦਿਲ ਦੇ ਜਜ਼ਬੇ ਹੱਸ ਕੇ ਦਸੇ।

'ਮਹਾਂ ਸਿੰਘ' ਨੇ ਜਦੋਂ ਇਹ ਤਕਿਆ,
ਸ਼ਰਮ ਦੇ ਮਾਰੇ ਬੋਲ ਨਾ ਸਕਿਆ।

ਫੁਟ ਫੁਟ ਕੇ ਤੇ ਰੋਵਣ ਲਗਾ,
ਦਾਗ਼ ਦਿਲੇ ਦੇ ਧੋਵਣ ਲਗਾ।

ਗੁਰਾਂ ਨੇ ਦੇ ਕੇ ਪਿਆਰ-ਦਿਲਾਸਾ।
ਰੋਂਦੇ ਉਤੋਂ ਵਾਰ ਕੇ ਹਾਸਾ।

ਆਖਣ ਲਗੇ, ਬਲੇ ਓ ਸਿੰਘਾ!
ਰੁੜ੍ਹਦੇ ਵਹਿਣ ਨੀ ਠਲੇ ਓ ਸਿੰਘਾ!

ਮਹਾਂ ਸਿੰਘਾ! ਕੁਝ ਮੰਗ ਲੈ ਮੈਥੋਂ,
ਜੋ ਮੰਗੇਂ ਉਹ ਵਾਰਾਂ ਤੈਥੋਂ।

ਮਹਾਂ ਸਿੰਘ ਇਹ ਸੁਣ ਕੇ ਕਿਹਾ,
ਤਾਰਨ ਲਗੇ ਓ ਮੇਰੇ ਜਿਹਾ?

ਸੁਣ ਫਿਰ ਮੇਰੇ ਦੀਨ ਦਿਆਲ,
ਟੁਟੀ ਗਾਂਡਨ ਹਾਰ ਗੋਪਾਲ।

ਮੰਨਣ ਲਗੇ ਓ ਜੇਕਰ ਦਾਹਵਾ,
ਪਾੜ ਦੇਵੋ ਉਹ ਹੁਣੇ ਬੇ-ਦਾਹਵਾ।

ਦਸਮ ਪਿਤਾ ਬੇ-ਦਾਹਵਾ ਲੈ ਕੇ,
ਪਾੜ ਦਿਤਾ ਇਹ ਮੂੰਹੋਂ ਕਹਿ ਕੇ।

ਸਿੰਘਾ ਤੇਰੀ ਧੰਨ ਕਮਾਈ,
ਨਾਲੇ ਧੰਨ ਹੈ ਭਾਗੋ ਮਾਈ।

ਜਿਸ ਨੇ ਸਿਖੀ ਧਰਮ ਬਚਾਇਆ,
ਅੰਮ੍ਰਿਤ ਨੂੰ ਨਹੀਂ ਜ਼ਹਿਰ ਬਣਾਇਆ।

ਉਸ ਦੇ ਪਿਛੇ ਤੂੰ ਏਂ ਤਰਿਆ,
ਤੇਰੇ ਪਿਛੇ ਪੰਥ ਏ ਹਰਿਆ।

'ਸਾਬਰ' ਗੁਰਾਂ ਜਾਂ ਇਹ ਫੁਰਮਾਇਆ,
ਮਹਾਂ ਸਿੰਘ ਨੇ ਸ਼ੁਕਰ ਮਨਾਇਆ।

ਆਖਣ ਲਗਾ ਧੰਨ ਤੂੰ ਮਾਹੀ,
ਕਹਿੰਦਾ ਕਹਿੰਦਾ ਹੋ ਗਿਆ ਰਾਹੀ।

# ਰਬਾਬ

ਦਾਤਾ !

ਦਿਲ ਕਰਦੈ ਬਣ ਜਾਵਾਂ ਰਬਾਬ।
ਰੋਮ ਰੋਮ ਬਣ ਜਾਵੇ ਤਾਰ।
ਗਾਉਂਦੀ ਰਹਾਂ ਮੈਂ ਸਤਿ ਕਰਤਾਰ।
ਖੁਸ਼ੀ ਮੇਰੀ ਦਾ ਨਾ ਰਹੇ ਹਸਾਬ।
ਦਿਲ ਕਰਦੈ ਬਣ ਜਾਵਾਂ ਰਬਾਬ।

ਗੂੰਜ ਉਠੇ ਬ੍ਰਹਿਮੰਡ ਵਿਚ ਰਾਗ।
ਸਧਰਾਂ ਜਾਗਣ, ਜਾਗਣ ਭਾਗ।
ਹੋ ਜਾਵਣ ਕੁਲ ਐਬ ਸਵਾਬ।
ਦਿਲ ਕਰਦੈ ਬਣ ਜਾਵਾਂ ਰਬਾਬ।

ਰਸ ਵਿਚ ਡੁਬੀ ਲੈਅ ਦੇ ਅੰਦਰ,
ਗੁਮ ਹੋਵਣ ਕਈ ਪਰੇਮ ਦੇ ਮੰਦਰ,
ਸਚ ਹੋ ਜਾਵਣ ਸਾਰੇ ਖ਼੍ਵਾਬ।

# ਤੂੰ ਕੀ ਏਂ ਤੇ ਕੀ ਕਰ ਸਕਨੈਂ

ਓ ਸਿੰਘਾ ! ਤੈਨੂੰ ਪਤਾ ਨਹੀਂ,
ਤੂੰ ਕੀ ਏਂ ਤੇ ਕੀ ਕਰ ਸਕਨੈਂ ।

ਤੇਰੇ ਹਥਾਂ ਵਿਚ ਖ਼ੁਦਾਈ ਏ,
ਤੂੰ ਜੋ ਚਾਹਵੇਂ ਸੋ ਵਰ ਸਕਨੈਂ ।
ਤੇਰੇ ਸੀਨੇ ਵਿਚ ਏ ਦਿਲ ਐਸਾ,
ਦੁਖ ਪਰਬਤਾਂ ਜੇਡੇ ਜਰ ਸਕਨੈਂ ।
ਬਦਲਾਂ ਦੇ ਉਤੇ ਉਡ ਸਕਨੈਂ,
ਤੇ ਕਟ ਹਵਾ ਦੇ ਪੱਰ ਸਕਨੈਂ ।

ਜਿਗਰੇ ਵਿਚ ਏਨੀ ਠੰਢਕ ਏ,
ਤੂੰ ਅੱਗ ਦੇ ਦਰੀਆ ਤਰ ਸਕਨੈਂ।
ਅੱਖੀਆਂ ਵਿਚ ਏਨੇ ਹੰਝੂ ਨੇ,
ਤੂੰ ਖ਼ਾਲੀ ਨਦੀਆਂ ਭਰ ਸਕਨੈਂ।
ਪਰ ਤੈਨੂੰ ਕੁਝ ਵੀ ਪਤਾ ਨਹੀਂ,
ਤੂੰ ਕੀ ਏਂ ਤੇ ਕੀ ਕਹ ਸਕਨੈਂ।

ਤੂੰ ਸ਼ੇਰ ਬਣੇਂ ਤੇ ਐਸਾ ਏਂ,
ਸ਼ੇਰਾਂ ਦਾ ਮੂੰਹ ਭੁਆ ਦੇਨੈਂ।
ਜੇ ਦਰਦ ਬਣੇ ਤੇ ਐਸਾ ਏਂ,
ਦੁਨੀਆਂ ਦਾ ਦਰਦ ਮਿਟਾ ਦੇਨੈਂ।
ਜੇ ਪਿਆਰ ਬਣੇਂ ਤੇ ਐਸਾ ਏਂ,
ਦੁਸ਼ਮਣ ਨੂੰ ਠੰਢਾਂ ਪਾ ਦੇਨੈਂ।
ਜੇ ਭਗਤ ਬਣੇਂ ਤੇ ਐਸਾ ਏਂ,
ਰੱਬ ਨੂੰ ਵੀ ਬਨ੍ਹ ਬਹਾ ਦੇਨੈਂ।
ਹਰ ਰੰਗ ਦੇ ਅੰਦਰ ਵਸ ਕੇ ਤੇ,
ਹਰ ਗੱਲ ਦਾ ਦਮ ਤੂੰ ਭਰ ਸਕਨੈਂ।
ਪਰ ਤੈਨੂੰ ਕੁਝ ਵੀ ਪਤਾ ਨਹੀਂ,
ਤੂੰ ਕੀ ਏਂ ਤੇ ਕੀ ਕਰ ਸਕਨੈਂ।

ਦੁਨੀਆ ਦੇ ਹਥਾਂ ਦੇ ਅੰਦਰ,
ਕਿਸਮਤ ਦੀਆਂ ਪਈਆਂ ਲਕੀਰਾਂ ਨੇ।

ਪਰ ਤੇਰੇ, ਚਕਰਾਂ ਚਿਹਨਾਂ 'ਚ,
ਭਾਗਾਂ ਦੀਆਂ ਤਸਵੀਰਾਂ ਨੇ।

ਤੇ ਸਾਏ ਵਿਚ ਪਰਭਾਤਾਂ ਨੇ,
ਤੇਰੇ ਪੈਰਾਂ ਹੇਠ ਤਕਦੀਰਾਂ ਨੇ।

ਮਿਟੀ ਨੂੰ ਸੋਨਾ ਕਰ ਸਕਨੈਂ,
ਤੇਰੇ ਕੋਲ ਜਹੀਆਂ ਤਦਬੀਰਾਂ ਨੇ।

ਉਹ ਹੌਂਸਲਾ ਏ ਕਿ ਖਟ ਕੇ ਤੂੰ,
ਦੁਨੀਆ ਦੇ ਅਗੇ ਧਰ ਸਕਨੈਂ।

ਓ ਸਿੰਘਾ ! ਤੈਨੂੰ ਪਤਾ ਨਹੀਂ,
ਤੂੰ ਕੀ ਏਂ ਤੇ ਕੀ ਕਰ ਸਕਨੈਂ।

ਤੇਰੇ ਟੁਕੜੇ ਟੁਕੜੇ ਕਰਨੇ ਨੂੰ,
ਕਈ ਮਾਰ ਰਹੇ ਹੁਣ ਛਾਲਾਂ ਨੇ।

ਤੈਨੂੰ ਵਧਦਿਆਂ-ਫੁਲਦਿਆਂ ਵੇਖ ਕੇ ਤੇ,
ਕਈਆਂ ਨੇ ਸੁਟਣੀਆਂ ਜਾਲਾਂ ਨੇ।

ਤੈਨੂੰ ਜੂੜਨ ਲਈ ਸਿਰ ਚੁਕਿਆ ਏ,
ਕਿਤੇ ਤਸਬੀ ਨੇ ਕਿਤੇ ਮਾਲਾਂ ਨੇ।

ਨਾ ਜ਼ਹਿਰ ਬਣਾਈਂ ਅੰਮ੍ਰਿਤ ਨੂੰ,
'ਪੰਜੇ ਕੱਕੇ' ਤੇਰੀਆਂ ਢਾਲਾਂ ਨੇ।

ਨਾ ਮਣਕਾ ਮਣਕਾ ਹੋ ਜਾਵੀਂ,
ਇਕ ਹੋ ਕੇ ਦੁਖੜੇ ਹੱਰ ਸਕਨੈਂ।

ਓ ਸਿੰਘਾ ! ਤੈਨੂੰ ਪਤਾ ਨਹੀਂ,
ਤੂੰ ਕੀ ਏਂ ਤੇ ਕੀ ਕਰ ਸਕਨੈਂ।

ਤੂੰ ਪੰਜ ਦਰਿਆਂ ਦਾ ਵਾਲੀ ਏਂ,
ਤੇਰਾ ਦੁਨੀਆ ਵਿਚ ਦੱਖ ਸਜਨਾ।

ਇਹ ਪੰਜ ਦਰਿਆ ਨਹੀਂ, ਪੰਜਾ ਏ,
ਪੰਜਾਂ ਦੀ ਤੈਨੂੰ ਰੱਖ ਸਜਨਾ।

ਇਹ ਪੰਜਾ ਹੱਥ ਸਦਵਾਂਦਾ ਏ,
ਇਹ ਦਿਲ ਵਿਚ ਚੇਤੇ ਰੱਖ ਸਜਨਾ।

ਇਕ ਹੱਥ ਦੀਆਂ ਪੰਜਾਂ ਉਂਗਲਾਂ ਨੂੰ,
ਕੋਈ ਕਰ ਨਹੀਂ ਸਕਦਾ ਵੱਖ ਸਜਨਾ।

ਇਕ ਬਣ ਕੇ 'ਸਾਬਰ' ਜਗ ਅੰਦਰ,
ਕਈ ਮੋਰਚੇ ਕਰ ਤੂੰ ਸੱਰ ਸਕਨੈਂ।

ਤੈਨੂੰ ਪਤਾ ਇਹ ਹੋਣਾ ਚਾਹੀਦੈ,
ਤੂੰ ਕੀ ਏਂ ਤੇ ਕੀ ਕਰ ਸਕਨੈਂ।

# ਨਾਨਕੀ ਭੈਣ ਦੇ ਵੀਰਾ

ਆ ਨਾਨਕੀ ਭੈਣ ਦੇ ਵੀਰਾ,
ਤੇਰੇ ਘਰ ਵਿਚ ਆਏ ਪ੍ਰਾਹੁਣੇ,
ਸਿਰ ਬਨ੍ਹ ਕੇ ਸ਼ਹੀਦੀ ਚੀਰਾ।

ਭਠੀਆਂ ਦੇ ਵਿਚ ਬਹਿ ਮਸਤਾਨੇ,
ਤਿੜ ਤਿੜ ਸੜਦੇ ਨੇ ਪਰਵਾਨੇ,
ਤੇਰੇ ਬਿਨਾ ਗੁਰੂ ਨਾਨਕ ਪਿਆਰੇ,
ਇਹ ਫੁਲ ਨਹੀਂ ਕਿਸੇ ਹਸਾਉਣੇ,
ਤੇਰੇ ਘਰ ਵਿਚ ਆਏ ਪ੍ਰਾਹੁਣੇ।

'ਲਛਮਣ ਸਿੰਘ' ਨੂੰ ਪੈਣ ਭੁਲੇਖੇ,
ਜੰਡ ਤੇ ਚੜ੍ਹ ਚੜ੍ਹ ਕੇ ਰਾਹ ਪਿਆ ਵੇਖੇ,
ਲੂੰ ਲੂੰ ਉਸ ਦਾ ਆਖ ਰਿਹਾ ਏ,
ਕਦੋਂ ਜੇ ਦਰਸ ਦਿਖਾਉਣੇ,
ਤੇਰੇ ਘਰ ਵਿਚ ਆਏ ਪ੍ਰਾਹੁਣੇ।

ਟੁਕੜੇ ਟੁਕੜੇ ਤਨ ਕਰਵਾ ਕੇ,
ਹੰਝੂਆਂ ਦੀ ਥਾਂ ਖ਼ੂਨ ਵਗਾ ਕੇ,
ਰਾਹ ਤੇਰੇ ਦਾ ਫ਼ਰਸ਼ ਹੈ ਧੋਇਆ,
ਦਿਲਾਂ ਦੇ ਕੀਤੇ ਹੈਣ ਵਛਾਉਣੇ,
ਤੇਰੇ ਘਰ ਵਿਚ ਆਏ ਪ੍ਰਾਹੁਣੇ।

ਹੱਥੀਂ ਜਿਨ੍ਹਾਂ ਸੀ ਮਹਿੰਦੀ ਲਾਣੀ,
ਆਜ਼ਾਦੀ ਸੀ 'ਸਾਬਰ' ਵਿਆਣੀ,
ਮਾਂਵਾਂ ਦੇ ਉਹ, ਬੇਦਰਦਾਂ ਨੇ,
ਤੋੜ ਦਿਤੇ ਨੇ ਹਾਏ ਖਿਡਾਉਣੇ।

## ਖਡੌਣਾ

ਡਾਕਦਾਰ ਜੀ ! ਛੇਤੀ ਉਠੋ,
ਡਾਕਦਾਰ ਜੀ ! ਛੇਤੀ ਚਲੋ,
ਲਾਲ ਮੇਰਾ ਬੀਮਾਰ ਬੜਾ ਏ,
ਚੰਨ ਮੇਰਾ ਲਾਚਾਰ ਬੜਾ ਏ।

ਪਿੰਡਾ ਉਸ ਦਾ ਸੂਕ ਰਿਹਾ ਏ,
ਮੇਰੀ ਦੁਨੀਆ ਫੂਕ ਰਿਹਾ ਏ,
ਉਹ ਮੇਰੇ ਹੈ ਦਿਲ ਦੀ ਦੁਨੀਆ,
ਕਰਮਾਂ ਨਾਲ ਇਹ ਮਿਲਦੀ ਦੁਨੀਆ।

ਬੜੀਆਂ ਸੁਖਣਾਂ ਸੁਖ ਕੇ ਮੰਗਿਐ,
ਬੜੀਆਂ ਧੂਣੀਆਂ ਧੁਖ ਕੇ ਮੰਗਿਐ,
ਮੇਰੇ ਕੋਲ ਹੈ ਉਹੋ ਨਿਸ਼ਾਨੀ,
ਸਚ ਪੁਛੋ ਤੇ ਹੈ ਜ਼ਿੰਦਗਾਨੀ।

ਮੇਰੇ ਲਈ ਹੈ ਉਹੋ ਖਡੌਣਾ,
ਓਸੇ ਨੇ ਹੈ ਦਿਲ ਪਰਚੌਣਾ,
ਕਿਤੇ ਖਡੌਣਾ ਟੁਟ ਨਾ ਜਾਏ,
ਵਾਂਗ ਖਡੌਣਿਆਂ ਸੁਟ ਨਾ ਜਾਏ,
ਡਾਕਦਾਰ ਜੀ ! ਛੇਤੀ ਉਠੋ,
ਡਾਕਦਾਰ ਜੀ ! ਛੇਤੀ ਉਠੋ।

ਡਾਕਦਾਰ ਜਾਂ ਸੁਣਾਈ ਦੁਹਾਈ,
ਉਸ ਤੇ ਅਸਰ ਨਾ ਹੋਇਆ ਰਾਈ,
ਕਿਉਂਕਿ ਉਸਦੇ ਦੱਸਣ ਕੱਪੜੇ,
ਇਥੋਂ ਤੀਕ ਨਾ ਦੌਲਤ ਅੱਪੜੇ।

ਪੈਰ ਸ਼ੁਹਦੇ ਦੇ ਨੰਗ-ਮੁਨੰਗੇ,
ਸ਼ਰਮ ਉਹਦੀ ਪਈ ਕਪੜੇ ਮੰਗੇ,
ਤੇੜ ਉਹਦੇ ਜੋ ਬੱਧਾ ਪਰਨਾ,
ਜ਼ਿਕਰ ਉਹਦਾ ਮੈਂ ਕੀ ਏ ਕਰਨਾ।

ਗਲ ਵਿਚ ਅਧੋਰਾਣਾ ਝੱਗਾ,

ਡਾਕਟਰ ਵੇਖ ਕੇ ਆਖਣ ਲੱਗਾ,
ਮੇਰੇ ਕੋਲ ਨਾ ਵਕਤ ਏ ਭਾਈ!
ਨਾ ਹੈ ਤੇਰੇ ਲਈ ਦੁਆਈ।

ਸੁਣ ਕੇ ਸ਼ੁਹਦਾ ਕੰਬ ਗਿਆ ਉਹ,
ਕੰਬਦਾ ਕੰਬਦਾ ਹੰਬ ਗਿਆ ਉਹ,
ਤੀਰ ਸੀਨੇ ਵਿਚ ਲਗਾ ਜਿਹਾ,
ਤੜਪ ਕੇ ਉਸ ਨੂੰ ਅਗੋਂ ਕਿਹਾ:

ਡਾਕਦਾਰ ਜੀ ! ਇੰਞ ਨਾ ਆਖੋ,
ਮੇਰੇ ਦਿਲ ਨੂੰ ਵੇਖੋ ਚਾਖੋ,
ਉਹ ਫੁਲ ਮੇਰਾ ਬਾਗ਼ ਸੁਹਾਣਾ,
ਉਸ ਜੋਤੀ ਮੇਰਾ ਭਾਗ ਜਗਾਣਾ।

ਮੈਂ ਦਰੀਆ ਤੇ ਉਹ ਹੈ ਪਾਣੀ,
ਓਸੇ ਮੇਰੀ ਪਿਆਸ ਬੁਝਾਣੀ,
ਉਹ ਮੇਰਾ, ਮੈਂ ਉਸ ਲਈ ਜੀਵਾਂ,
ਉਸ ਦੇ ਅੱਥਰੂ ਚੁੰਮ ਚੁੰਮ ਪੀਵਾਂ।

ਉਸ ਦੇ ਸਵਾਸ ਨੇ ਮੇਰਾ ਜੀਵਨ,
ਬਣ ਨਾ ਜਾਏ ਹਨੇਰਾ ਜੀਵਨ,
ਮੌਤ ਉਸ ਨੂੰ ਪਈ ਪਿਆਰ ਏ ਦੇਂਦੀ,
ਜਿਤ ਮੇਰੀ ਪਈ ਹਾਰ ਏ ਦੇਂਦੀ।

ਜਿਤੀ ਬਾਜ਼ੀ ਹਰ ਨਾ ਜਾਏ,
ਗੋਟ ਮੇਰੀ ਹਾਏ ਮਰ ਨਾ ਜਾਏ,
ਡਾਕਦਾਰ ਜੀ ! ਛੇਤੀ ਉਠੋ,
ਡਾਕਦਾਰ ਜੀ ! ਛੇਤੀ ਉਠੋ।

ਡਾਕਦਾਰ ਸੀ ਐਸਾ ਪੱਥਰ,
ਭਿਉਂ ਸਕੀ ਨਾ ਇਕ ਵੀ ਅੱਥਰ,
ਉਸਦੀ ਅਕਲ ਵਲਾਇਤੀ ਹੈ ਸੀ,
ਉਸਦੀ ਸ਼ਕਲ ਵਲਾਇਤੀ ਹੈ ਸੀ।

'ਉਦਾ ਇਲਮ ਲਹਿੰਦਿਓਂ ਆਇਆ,
ਚੜ੍ਹਦੇ ਤੇ ਉਸ ਨੇਰਾ ਪਾਇਆ,
ਰਹਿਣਾ, ਸਹਿਣਾ ਉਸ ਦਾ ਐਸਾ,
ਹਰ ਗੱਲ ਉਸਦੀ ਮੰਗੇ ਪੈਸਾ।

ਮੋਟਰ ਉਸਦੀ ਚਲਦੀ ਹੈ ਸੀ,
ਰੱਤ ਕਈਆਂ ਦੀ ਬਲਦੀ ਹੈ ਸੀ,
ਸੂਟ ਉਹਦੇ ਪਏ ਕਪੜੇ ਮੰਗਣ,
ਕਪੜੇ ਲਾਹੁੰਦੇ ਮੂਲ ਨਾ ਸੰਗਣ।

ਕੋਠੀ ਉਸ ਦੀ ਘਰ ਪਈ ਤਾੜੇ,
ਕਈ ਕੁਲੇ ਉਸ ਹੱਥੀਂ ਸਾੜੇ,

ਆਪਣੇ ਧੀਆਂ ਪੁਤਰਾਂ ਬਦਲੇ,
ਕਈ ਕੌਡਾਂ ਤੋਂ ਲਾਲ ਸੀ ਬਦਲੇ।

ਉਸ ਦਾ ਦਿਲ ਪਿਆ ਉਸ ਨੂੰ ਦਸੇ,
ਜੇਕਰ ਦਰਦ ਦਿਲਾਂ ਵਿਚ ਵਸੇ,
ਮਾੜੇ ਲੋਕ ਤੇ ਬਹਿਣ ਨਾ ਦੇਵਣ,
ਜ਼ਿੰਦਗੀ, ਜ਼ਿੰਦਗੀ ਰਹਿਣ ਨਾ ਦੇਵਣ।

ਉਹ ਵਿਚਾਰਾ ਤਰਲੇ ਪਾਵੇ,
ਇਹ ਉਹਨੂੰ ਪਿਆ ਰੋਹਬ ਵਖਾਵੇ,
ਉਹ ਆਖੇ ਕੁਝ ਤਰਸ ਕਮਾਉ,
ਇਹ ਆਖੇ ਕੁਝ ਮਾਲ ਦਿਖਾਉ।

ਉਹ ਆਖੇ ਦਿਲ ਵਿਚ ਨੇ ਹੀਰੇ,
ਇਹ ਆਖੇ ਕਈ ਦਿਲ ਨੇ ਚੀਰੇ,
ਉਹ ਆਖੇ ਤੁਸੀ ਨਾੜ ਪਛਾਣੋ,
ਐਪਰ ਮੇਰਾ ਦਰਦ ਨਾ ਜਾਣੋ?

ਇਹ ਆਖੇ, ਮੈਂ ਸਭ ਕੁਝ ਜਾਣਾਂ,
ਨਾੜ ਤੇਰੀ ਕੀ ਰੱਮਜ਼ ਪਛਾਣਾਂ,
ਤਾਹੀਓਂ ਤੇਨੂੰ ਕਿਹਾ ਏ ਭਾਈ!
ਮੇਰੇ ਕੋਲ ਨਹੀਂ ਤੇਰੀ ਦੁਆਈ।

ਪੱਥਰ ਦਿਲ ਦੀਆਂ ਸੁਣ ਕੇ ਗੱਲਾਂ,
ਨੈਣਾਂ ਵਿਚੋਂ ਉਠੀਆਂ ਛੱਲਾਂ,
ਜਿਸ ਤੋਂ ਮੰਗੀ ਉਸ ਦੁਆਈ,
ਉਸ ਨੇ ਝੋਲੀ ਮਰਜ਼ ਚਾ ਪਾਈ।

ਅਨ੍ਹੇ, ਬੋਲੇ ਅਗੇ ਹੋ ਕੇ,
ਨਿਮ੍ਹੋ-ਝੂਣਾ ਜਿਹਾ ਹੋ ਕੇ,
ਘਰ ਆਇਆ ਉਹ ਧੱਕੇ ਖਾ ਕੇ,
ਛਾਤੀ ਦੇ ਨਾਲ ਸੋਹਣਾ ਲਾ ਕੇ।

ਹੱਥ ਮਾਰੇ ਪਿਆ ਸੱਜੇ-ਖੱਬੇ,
ਬਾਝ ਗ਼ਰੀਬੀ ਕੁਝ ਨਾ ਲੱਭੇ,
ਇਧਰ, ਉਧਰ ਵੇਖੇ ਚਾਖੇ,
ਲੋਕਾਂ ਨੂੰ ਪਿਆ ਰੋ ਰੋ ਆਖੇ।

ਗੁਰਾਂ ਦੇ ਨਾਂ ਤੇ ਲਾਵਣ ਵਾਲਿਓ,
ਮੰਦਰੀਂ ਲਾਲ ਚੜ੍ਹਾਵਣ ਵਾਲਿਓ,
ਬੁਤਾਂ ਤਾਂਈਂ ਖੁਵਾਵਣ ਵਾਲਿਓ,
ਮਸਜਦਾਂ ਰੋਜ਼ ਬਨਾਵਣ ਵਾਲਿਓ।

ਮੇਰਾ ਵੀ, ਜੇ ਇਕ ਖਿਡੌਣਾ,
ਜਾਂਦਾ ਪਿਆ ਜੇ ਉਹ ਪਰਾਹੁਣਾ,
ਕੌਡਾਂ ਦੇ ਕੇ ਲਾਲ ਬਚਾਓ,
ਛਿਲੜਾਂ ਦੇ ਨਾਲ ਅੱਗ ਬੁਝਾਓ।

ਕਿਣਕਿਆਂ ਦੇ ਨਾਲ ਚੰਨ ਹਸਾ ਲਓ,
ਮੌਤ ਦੇ ਮੂੰਹ 'ਚੋਂ ਰੱਬ ਬਚਾ ਲਓ,
'ਸਾਬਰ' ਕੌਣ ਗ਼ਰੀਬਾਂ ਦਾ ਏ,
ਹਾਂ ਇਹ ਭੇੜ ਨਸੀਬਾਂ ਦਾ ਏ।

ਜਿਹੜੇ ਲੋਕ ਗ਼ੁਲਾਮ ਹੋ ਜਾਵਣ,
ਹਰ ਗਲੋਂ ਬਦਨਾਮ ਹੋ ਜਾਵਣ,
ਧਰਮ ਉਨ੍ਹਾਂ ਦਾ ਮੂਲ ਨਹੀਂ ਹੋਂਦਾ,
ਸੱਜਦਾ ਕੋਈ ਕਬੂਲ ਨਹੀਂ ਹੋਂਦਾ।

ਸਚ ਕਿਹਾ ਹੈ ਕਿਸੇ, ਇਹ ਸਾਂਈਂ,
"ਪਰਅਧੀਨ ਸੁਫ਼ਨੇ ਸੁਖ ਨਾਂਹੀਂ"
ਜਦ ਇਹ ਦੇਸ਼ ਆਜ਼ਾਦ ਹੋਵੇਗਾ,
ਹਰ ਕੋਈ ਫੇਰ ਆਬਾਦ ਹੋਵੇਗਾ।

ਨਾ ਸੁਰਤ ਆਈ ਏ ਮੁਲਾਂ ਨੂੰ,
ਨਾ ਬਾਹਮਣ ਹੋਸ਼ 'ਚ ਦਿਸਦਾ ਏ।

ਇਹ ਮੰਦਰ ਮਸਜਦ ਦੋਵੇਂ ਹੀ,
ਮੈਖ਼ਾਨੇ ਨਹੀਂ ਤੇ ਹੋਰ ਕੀ ਨੇ?

ਕੋਈ ਮੰਦਰ ਦੇ ਵਿਚ ਪਲਦਾ ਏ,
ਕੋਈ ਜੋਤ ਹੁਸਨ ਤੇ ਜਲਦਾ ਏ।

ਬੇਗ਼ਰਜ਼ ਮੁਹੱਬਤ ਦੇ ਆਸ਼ਕ,
ਪਰਵਾਨੇ ਨਹੀਂ ਤੇ ਹੋਰ ਕੀ ਨੇ?

ਇਕ ਪੁੰਨ ਕਰੇ ਇਕ ਖਾਂਦਾ ਏ,
ਦੋਵੇਂ ਈ ਰੱਬ ਦੇ ਬੰਦੇ ਨੇ।

ਇਹ ਪੁੰਨ ਪਾਪ ਦੇ ਠਗਾਂ ਦੇ,
ਅਫ਼ਸਾਨੇ ਨਹੀਂ ਤੇ ਹੋਰ ਕੀ ਨੇ?

ਨਾ ਸਾਡੀ ਭੁਖ ਤੇ ਅਥਰੂ ਨੇ,
ਨਾ ਦਰਦ ਏ ਦਿਲੋਂ ਗ਼ੁਲਾਮਾਂ ਦਾ।

ਜੋ ਆਪਣੇ ਬਣੇ ਇਹ ਫਿਰਦੇ ਨੇ,
ਬੇਗਾਨੇ ਨਹੀਂ ਤੇ ਹੋਰ ਕੀ ਨੇ?

ਜਿਥੇ ਸ਼ਰਮ ਉਡੀ ਦੇ ਖੰਭ ਲਾ ਕੇ,
ਜਿਥੇ ਗ਼ੈਰਤ ਨਜ਼ਰ ਨਾ ਆਉਂਦੀ ਏ।

ਇਹ ਵਸਦੇ ਸ਼ਹਿਰ ਗਿਰਾਂ 'ਸਾਬਰ'
ਵੀਰਾਨੇ ਨਹੀਂ! ਤੇ ਹੋਰ ਕੀ ਨੇ?

# ਹਟਕੋਰੇ

## (ਗੁਰੂ ਤੇਗ਼ ਬਹਾਦਰ ਦੀ ਯਾਦ ਵਿਚ)

ਨੀ ਤਲਵਾਰੇ !
ਤੈਨੂੰ ਤਰਸ ਨਾ ਅਇਆ ?
ਤੈਨੂੰ ਦਰਦ ਨਾ ਆਇਆ ?
ਜਦੋਂ ਮੇਰੇ ਪਿਆਰੇ ਦਾ,
ਸੀਸ ਤੂੰ ਲਾਹਿਆ।
ਤਲਵਾਰ ਸੈਂ ਅੜੀਏ,

ਉਹ 'ਤੇਗ਼' ਸੀ ਪਿਆਰੀ।

ਨਾਂਵਾਂ ਤੋਂ ਜਾਪੇ,
ਤੇਰੀ ਰਿਸ਼ਤੇਦਾਰੀ।

ਤੂੰ ਡੁਬ ਨਾ ਮੋਈ
ਤੇਨੂੰ ਕਿਆਸ ਨਾ ਆਇਆ ?
ਜਦੋਂ ਖ਼ੂਨ ਉਹਦੇ ਨੂੰ
ਤੇਰੇ ਮਥੇ ਲਾਇਆ ?

ਕਦੀ ਲਹਿਰ ਨੇ ਸੁਣਿਆ,
ਹੈ ਲਹਿਰ ਦੇ ਉਤੇ,
ਏ ਵਾਰ ਚਲਾਇਆ ?
ਅਤੇ ਰਿਸ਼ਮਾਂ ਨੇ ਸੁਣਿਆ,
ਹੈ ਰਿਸ਼ਮਾਂ ਉਤੇ
ਕਦੀ ਡੰਗ ਚਲਾਇਆ ?
ਤੂੰ ਰੱਤ ਵਿਚ ਨ੍ਹਾਤੀ
ਇਕ ਜ਼ਾਲਮ ਬਦਲੇ !

ਤਲਵਾਰ ਦਾ ਕੰਮ ਏ
ਕਿ ਧਰਮ ਬਚਾਣਾ,
ਤਲਵਾਰ ਦਾ ਕੰਮ ਏ
ਸੁਤੇ ਨੂੰ ਜਗਾਣਾ,

ਤਲਵਾਰ ਦਾ ਕੰਮ ਏ
ਆਜ਼ਾਦ ਕਰਾਣਾ।

ਤਲਵਾਰ ਦਾ ਕੰਮ ਏ
ਬੇਦੋਸ਼ ਛੁੜਾਣਾ।

ਤੈਨੂੰ ਸ਼ਰਮ ਨਾ ਆਈ
ਜਦੋਂ ਕਰਮ ਤੂੰ ਛਡਿਆ?

ਤੈਨੂੰ ਲਾਜ ਨਾ ਆਈ
ਜਦੋਂ ਧਰਮ ਤੂੰ ਛਡਿਆ?

ਉਸ 'ਤੇਗ਼' ਦਾ ਫੜ ਕੇ,
ਤੂੰ ਸੀਸ ਚਾ ਲਾਹਿਆ,
ਜਿਸ ਸੀਤਾ, ਸਾਵਿਤ੍ਰੀ ਜਹੀਆਂ,
ਬੱਚੀਆਂ ਤਕ ਕੇ,
ਭਾਰਤ ਦਾ ਜਾਂਦਾ ਹੋਇਆ
ਸੱਤ ਬਚਾਇਆ।

ਇਸ ਖ਼ੂਨ ਦੇ ਬਦਲੇ
ਤੈਨੂੰ ਰੱਬ ਨਾ ਚਾਹਿਆ,
ਤੈਨੂੰ ਮੂੰਹ ਨਾ ਲਾਇਆ।

ਤੇਰੀ ਹਸਤੀ ਫੜ ਕੇ,
ਉਸ ਇੰਝ ਮਿਟਾਈ।

ਉਸ ਦਿਨ ਤੋਂ ਲੈ ਕੇ,
ਅਜ ਦਿਨ ਦੇ ਤੀਕਣ,
ਇਸ ਦੇਸ਼ ਦੇ ਅੰਦਰ
ਤੂੰ ਨਜ਼ਰ ਨਹੀਂ ਆਈ।

ਓ ਪੱਥਰ ਦਿਲ ਦੇ,
ਉਸ ਵਕਤ ਦੇ ਹਾਕਮ !
ਤੈਨੂੰ ਤਰਸ ਨਾ ਆਇਆ ?
ਤੈਨੂੰ ਦਰਦ ਨਾ ਆਇਆ ?
ਤੂੰ ਖ਼ੂਨ ਬੇਦੋਸ਼ੇ ਵਿਚ
ਦਿਲ ਨੂੰ ਰੰਗਿਆ,
ਹਾਏ ਚੰਨ ਦੇ ਟੁਕੜੇ
ਤੂੰ ਕਰਨੋਂ ਨਾ ਸੰਗਿਆ ?
ਸਿਖ ਕੌਮ ਦੇ ਚੰਨ ਨੂੰ,
ਤੂੰ ਵੇਖ ਨਾ ਸਕਿਆ ?
ਤੂੰ ਜ਼ਰ ਨਾ ਸਕਿਆ ?
ਤੂੰ ਸਹਿ ਨਾ ਸਕਿਆ ?
ਤੂੰ ਜਿਸਦੀ ਉਮਤ

ਉਹਦੀ ਰੀਸ ਲਗਾਣੋਂ
ਤੂੰ ਰਹਿ ਨਾ ਸਕਿਆ ?

ਕਹਿੰਦੇ ਨੇ ਹਜ਼ਰਤ ਮੁਹੰਮਦ ਸਾਹਿਬ ਨੇ
ਚੰਨ ਦੇ ਦੋ ਟੁਕੜੇ ਕਰ ਦਿਤੇ ਸੀ ।

ਉਮਤ਼ ਦਾ 'ਹਾਦੀ',
ਉਹਨੂੰ ਮੁਆਫ਼ ਨਹੀਂ ਕਰਦਾ ।

ਤੂੰ ਦਿਲੀ ਦੇ ਅੰਦਰ
ਜੋ ਪਾਇਆ ਹਨੇਰਾ,
ਉਸ ਖ਼ੂਨ ਦੇ ਬਦਲੇ
ਤੇਰੀ ਕੌਮ ਦੇ ਅੰਦਰ
ਜਿਹਾ ਸੂਰਜ ਡੁਬਾ,
ਨਾ ਰਹੀ ਹਕੂਮਤ
ਨਾ ਹੋਇਆ ਸਵੇਰਾ ।

ਬੇਦਰਦ ਜਲਾਦਾ !
ਤੈਨੂੰ ਤਰਸ ਨਾ ਆਇਆ ?
ਤੈਨੂੰ ਦਰਦ ਨਾ ਆਇਆ ?
ਤੂੰ ਉਸ ਦੇ ਤਾਂਈਂ ਅਜ਼ਮਾਣਾ ਚਾਹਿਆ,

ਜਿਸ ਤਨ ਤੇ ਮਨ ਨੂੰ
ਸੀ ਦਰਦ ਬਣਾਇਆ।

ਉਸ ਸੂਲੀ ਦੇ ਉਤੇ ਵੀ ਹਸਣਾ ਹੈ ਸੀ,
ਉਸ ਸਬਕ ਸ਼ਹੀਦਾਂ ਨੂੰ ਦਸਣਾ ਹੈ ਸੀ।

ਜੇ ਚਲਣ ਆਰੇ ਤੇ ਦਿਲ ਨਾ ਡੋਲੇ,
ਜੇ ਦਿਸੇ ਚਰਖੀ ਤੇ ਮਨ ਨਾ ਡੋਲੇ।

ਉਸ ਰਖਣਾ ਹੈ ਸੀ
ਉਸ ਦੇਸ਼ ਦੇ ਤਾਂਈਂ,
ਉਸ ਦਸਣਾ ਹੈ ਸੀ
ਦਸਮੇਸ਼ ਦੇ ਤਾਂਈਂ।

ਜੇ ਜਿੰਦੜੀ ਜਾਏ ਤੇ ਅੱਖ ਨਾ ਰੋਏ,
ਸਰਬੰਸ ਕੁਹਾਏ ਤੇ ਕੁਝ ਨਾ ਹੋਏ।

ਉਹ ਗਊ-ਗ਼ਰੀਬਾਂ ਦਾ
ਦਰਦੀ ਹੈ ਸੀ।
ਭਾਰਤ ਦੇ ਨਸੀਬਾਂ ਦਾ
ਦਰਦੀ ਹੈ ਸੀ।

ਉਸ ਕਲੀਆਂ ਦੀ ਇਜ਼ਤ ਨੂੰ
ਲਹਿੰਦਾ ਤੱਕਿਆ।

ਉਸ ਧਰਮ ਦਾ ਬੇੜਾ
ਜਾਂ ਬਹਿੰਦਾ ਤੱਕਿਆ।
"ਚਿਤ ਚਰਨ ਕੰਵਲ ਸੰਗ"
ਉਸ ਜੋੜ ਲਿਆ ਸੀ,
ਇਸ ਦੁਨੀਆ ਦੇ ਵਲੋਂ
ਮੂੰਹ ਮੋੜ ਲਿਆ ਸੀ।
ਤੇਰੀ ਕਿਹਾ ਹਕੂਮਤ,
ਉਹਦੇ ਦਿਲ ਦੇ ਵਿਚੋਂ,
ਇਸ ਖ਼ਿਆਲ ਨੂੰ ਕਢੀਏ।
ਕਿ ਬਾਂਹ ਜਿਨ੍ਹਾਂ ਦੀ ਫੜ ਲਈਏ 'ਸਾਬਰ'
"ਸਿਰ ਜਾਵੇ ਤੇ ਜਾਵੇ ਪਰ ਬਾਂਹ ਨਾ ਛਡੀਏ।"

ਜਦ ਦਿਲੀ ਦੇ ਸੋਹਣੇ,
ਇਕ ਚੌਕ ਦੇ ਅੰਦਰ,
ਮੈਂ ਚਲਦਾ ਹੋਇਆ,
ਜਾਂ ਵਿਹਨਾਂ ਫੁਹਾਰਾ,
ਮੇਰੇ ਨੈਣਾਂ ਦੇ ਅਗੇ

ਆ ਜਾਵੇ *ਨਜ਼ਾਰਾ।

ਹਾਏ ਏਦਾਂ ਹੀ ਮੇਰੇ ਸਤਿਗੁਰ ਦੇ ਤਨ ਚੋਂ
ਚਲਦੀ ਪਈ ਹੋਣੀ ਏ
ਖ਼ੂਨ ਦੀ ਧਾਰਾ।

ਇਸ ਚੌਕ ਦੇ ਤਾਂਈਂ
ਕਿਉਂ ਚਾਂਦਨੀ ਆਖਣ?
ਦਿਨ ਦੀਵੀਂ ਜਿਥੇ
ਪੈ ਗਿਆ ਹਨੇਰਾ,
ਚੰਨ ਛੁਪਿਆ ਮੇਰਾ!

ਇਹਨੂੰ ਕਵ੍ਹੋ ਮੂੰਹ ਕਾਲਾ,
ਇਹਨੂੰ ਕਵ੍ਹੋ ਹਨੇਰਾ,
ਪਰ ਦਿਲ ਨਾ ਮੰਨੇ।

ਇਹਨੂੰ ਚਾਂਦਨੀ ਆਖੋ,
ਇਹਨੂੰ ਨੂਰੀ ਆਖੋ,

---

* ਚਾਂਦਨੀ ਚੌਕ ਵਿਚ, ਜਿਥੇ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ, ਅਜ ਕਲ੍ਹ ਉਸ ਥਾਂ ਤੇ ਫੁਹਾਰਾ ਬਣਿਆ ਹੋਇਆ ਹੈ।

ਇਹਨੂੰ ਕਵ੍ਹੋ ਸਵੇਰਾ।
ਕਿਉਂਕਿ ਇਸ ਥਾਂ ਤੇ
ਚੰਨ ਚੜ੍ਹਿਐ ਸ਼ਹੀਦੀ,
ਤੇ ਜਾਂਦੀ ਵਾਰੀ
ਮੇਰੇ ਸਤਿਗੁਰ ਏਥੇ,
ਸੀ ਲਾਇਆ ਡੇਰਾ।



ਇਸੇ ਕਲਮ ਦੀਆਂ ਹੋਰ ਪੁਸਤਕਾਂ :

ਪਰਛਾਵੇਂ ... ... ... ਤੀਸਰਾ ਐਡੀਸ਼ਨ
ਛਣਕਾਰ ... ... ... ਉਰਦੂ ਅੱਖਰਾਂ ਵਿਚ
ਜਗਦੀਆਂ ਜੋਤਾਂ ... ... ,, ,, ,,